**ਸਰਦਾਰ ਗੁਰਨਾਮ ਸਿੰਘ** : ਇਹ ਨਹੀਂ ਮੈਨੂੰ ਪਤਾ, ਪਰ ਇੰਟੈਰੋਗੇਸ਼ਨ ਤਾਂ ਇਹੋ ਮਹਿਕਮਾ ਕਰ ਰਿਹਾ ਸੀ। ਤੇ ਮੈਂ ਅਰਜ਼ ਕਰਦਾ ਹਾਂ ਕਿ ਇਸ ਮਹਿਕਮੇ ਵਿਚ ਸੀਲੈਕਟਿਡ ਸੈਕਟਰੀ ਤੇ ਪੁਲਿਸ ਅਫਸਰ ਰਖੋ। ਮੈਂ ਇਸ ਮਹਿਕਮੇ ਦੇ ਹਕ ਵਿਚ ਹਾਂ ਜੇਕਰ ਇਹ ਮਹਿਕਮਾ ਉਸੇ ਤਰੀਕੇ ਨਾਲ ਕੰਮ ਕਰੇ ਜਿਸ ਤਰ੍ਹਾਂ ਕਿ ਮੈਂ ਆਪਦੇ ਸਾਹਮਣੇ ਤਜਵੀਜ਼ ਕੀਤਾ ਹੈ।

ਡਿਪਟੀ ਸਪੀਕਰ ਸਾਹਿਬਾ, ਅਗਲੀ ਗੱਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਜੁਦਾ ਕਰ ਦਿਤਾ ਜਾਵੇ। ਇਸ ਬਾਰੇ ਮੈਂ ਸੁਆਲ ਵੀ ਕੀਤਾ ਸੀ ਕਿ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਕਦੋਂ ਜੁਦਾ ਕੀਤਾ ਜਾਵੇਗਾ। ਪਿਛਲੀ ਤਕਰੀਰ ਵਿਚ ਵੀ ਮੈਂ ਪੰਡਤ ਜੀ ਨੂੰ ਪੁਛਿਆ ਸੀ ਕਿ ਤੁਸੀਂ ਕਿਸੇ ਵੀ ਐਸੇ ਡੈਮੋਕਰੈਟਿਕ ਮੁਲਕ ਦਾ ਨਾਮ ਦਸੋ ਜਿਥੇ ਜੁਡੀਸ਼ਰੀ ਐਗਜ਼ੈਕਟਿਵ ਤੋਂ ਜੁਦਾ ਨਾ ਹੋਵੇ।

**ਗ੍ਰਿਹ ਮੰਤਰੀ** : ਜਿਹੜਾ ਸਰਦਾਰ ਗੁਰਨਾਮ ਸਿੰਘ ਜੀ ਨੇ ਡੈਮੋਕਰੈਟਿਕ ਕੰਟਰੀ ਦਾ ਸੁਆਲ ਉਠਾਇਆ ਹੈ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇਸ਼ਾਂ ਵਿਚ ਜੁਡੀਸ਼ਰੀ ਐਗਜ਼ੈਕਟਿਵ ਤੋਂ ਅਲੱਗ ਹੈ ਉਨ੍ਹਾਂ ਡੈਮੋਕਰੈਟਿਕ ਦੇਸ਼ਾਂ ਵਿਚ ਕਿੰਨੇ ਸਾਲਾਂ ਬਾਅਦ ਜੁਡੀਸ਼ਰੀ ਅਤੇ ਐਗਜ਼ੈਕਟਿਵ ਵਖ ਹੋਏ ਸਨ ?

**ਸਰਦਾਰ ਗੁਰਨਾਮ ਸਿੰਘ** : ਅਗਰ ਇਹ ਗੱਲ ਹੈ ਕਿ ਇਥੇ ਦੇ ਲੋਕ ਸਾਰੇ ਭੈੜੇ ਹਨ ਤਾਂ ਸੰਵਿਧਾਨ ਵਿਚ ਕਿਉਂ ਪਰੋਵਾਈਡ ਕੀਤਾ ਗਿਆ ਸੀ ਕਿ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਅੱਡ ਕੀਤਾ ਜਾਵੇਗਾ।

**ਸਰਦਾਰ ਗੁਰਦਿਆਲ ਸਿੰਘ ਢਿਲੋਂ** : ਇਥੇ ਤਾਂ ਹਾਲੇ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਵਖ ਕਰਨ ਦੀਆਂ ਗੱਲਾਂ ਹੋ ਰਹੀਆ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਫਰੈਂਚ ਰਾਈਟਰ ਮਾਂਟੈਸਕਿਊ ਕਦ ਪੈਦਾ ਹੋਏ ਸਨ। ਪੁਲੀਟੀਕਲ ਸਾਇੰਸ ਦੇ ਪ੍ਰਸਿਧ ਲਿਖਾਰੀ ਮਾਂਟੈਸਕਿਊ ਜਿਨ੍ਹਾਂ ਨੇ ਸੈਪਰੇਸ਼ਨ ਆਫ ਪਾਵਰਜ਼ ਦੀ ਥਿਊਰੀ ਨੂੰ ਵਿਸਥਾਰ ਨਾਲ ਪੇਸ਼ ਕੀਤਾ, ਭਲਾ ਉਹ ਕਦ ਪੈਦਾ ਹੋਏ ਸਨ ? ਇਹ ਕੋਈ ਅਜ ਦੀ ਗੱਲ ਨਹੀਂ, ਇਹ ਪੁਰਾਣਾ ਤੇ ਮੰਨਿਆ ਹੋਇਆ ਰਾਜਨੀਤਕ ਸਿਧਾਂਤ ਦੇਰ ਤੋਂ ਚਲਿਆਂ ਆ ਰਿਹਾ ਹੈ।

**ਸਰਦਾਰ ਗੁਰਨਾਮ ਸਿੰਘ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਨਸਟੀਚਿਊਸ਼ਨ, ਡਾ. ਰਜਿੰਦਰ ਪ੍ਰਸ਼ਾਦ ਦੀ ਪਰਧਾਨਗੀ ਵਿਚ ਬਣਾਇਆ ਗਿਆ ਸੀ ਜੋ ਬੜੇ ਕਾਬਲ ਅਤੇ ਭਾਰੇ ਵਿਦਵਾਨ ਸਨ।

Article 14 of the Constitution refers to equality of citizens in respect of their rights and also before the Law, (*interruption*). ਇਸ ਤੋਂ ਅਲਾਵਾ ਖੁਦ ਕਾਨਸਟੀਚਿਊਸ਼ਨ ਵਿਚ ਇਹ ਡਾਇਰੈਕਟਿਵ ਪ੍ਰਿੰਸੀਪਲ ਦਿੱਤਾ ਹੋਇਆ ਹੈ ਕਿ--

"The State shall take steps to separate the judiciary from the Executive."

ਕਾਨਸਟੀਚਿਊਸ਼ਨ ਬਣੇ ਨੂੰ 16 ਸਾਲ ਹੋ ਗਏ ਹਨ ਲੇਕਿਨ ਅਜੇ ਤਕ ਵੀ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਜੁਦਾ ਨਹੀਂ ਕੀਤਾ ਗਿਆ। ਪੰਡਤ ਜੀ ਮੇਰੇ ਤੋਂ ਸੁਆਲ ਪੁਛਦੇ ਹਨ ਤੇ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਗਰ ਐਸੀ ਹੀ ਹਾਲਤ ਰਹੀ ਤਾਂ ਇਹ 200 ਸਾਲ

ਤਕ ਵੀ ਜੁਦਾ ਨਹੀਂ ਹੋ ਸਕਦੀ । ਜਿਥੇ ਜੁਡੀਸ਼ਰੀ ਐਗਜ਼ੈਕਟਿਵ ਤੋਂ ਜੁਦਾ ਨਹੀਂ ਹੈ ਉਹ ਵੈਲਫੇਅਰ ਸਟੇਟ ਨਹੀਂ ਕਹੀ ਜਾ ਸਕਦੀ ਅਤੇ ਡੈਮੋਕਰੈਟਿਕ ਸਟੇਟ ਨਹੀਂ ਕਹੀ ਜਾ ਸਕਦੀ, ਉਸ ਦਾ ਨਾਮ ਤਾਂ ਪੁਲਿਸ ਸਟੇਟ ਹੋ ਸਕਦਾ ਹੈ । ਇਸ ਵੇਲੇ ਪੰਜਾਬ ਇਕ ਪੁਲਿਸ ਸਟੇਟ ਹੀ ਹੈ ਅਤੇ ਰੋਜ਼ ਇਥੇ ਝਗੜੇ ਹੁੰਦੇ ਹਨ ਅਤੇ ਰੋਜ ਬੇਇਨਸਾਫੀਆਂ ਹੁੰਦੀਆਂ ਹਨ । ਮੈਂ ਇਸ ਦੇ ਮੁਤੱਲਿਕ ਇਕ ਆਰਟੀਕਲ ਲਿਖਿਆ ਸੀ ਜਿਹੜਾ ਪਟਨੇ ਦੀ ਅਖਬਾਰ, ਕੇਰਾਲਾ ਦੀ ਅਖਬਾਰ, ਆਂਧਰਾ ਅਤੇ ਮਦਰਾਸ ਦੀ ਅਖਬਾਰ ਅਤੇ ਟ੍ਰਿਬਿਊਨ ਵਿਚ ਛਪਿਆ ਸੀ । ਇਸ ਵਿਚ ਜੁਡੀਸ਼ਰੀ ਅਤੇ ਐਗਜ਼ੈਕਟਿਵ ਨੂੰ ਜੁਦਾ ਕਰਨ ਲਈ ਬਹੁਤ ਸਾਰੇ ਰੀਜ਼ਨਜ਼ ਦਿਤੇ ਗਏ ਸਨ ਲੇਕਿਨ ਵਕਤ ਥੋੜ੍ਹਾ ਹੋਣ ਕਰਕੇ ਮੈਂ ਉਹ ਇਥੇ ਪੜ੍ਹ ਨਹੀਂ ਸਕਦਾ । ਮੈਂ ਇਸ ਨੂੰ ਟੇਬਲ ਆਫ ਦੀ ਹਾਊਸ ਤੇ ਰਖ ਦਿੰਦਾ ਹਾਂ । ਮੈਂ ਪੰਡਤ ਜੀ ਨੂੰ ਦਰਖਾਸਤ ਕਰਦਾ ਹਾਂ ਕਿ ਇਸ ਨੂੰ ਪੜ੍ਹ ਲੈਣ ਅਤੇ ਇਸ ਤਰਫ ਕੁਝ ਧਿਆਨ ਦੇਣ । ਮੈਂ ਕਹਿ ਰਿਹਾ ਸੀ ਕਿ Article 14 of the Constitution refers to equality of citizens in respect of their rights and also before law. 17 ਫਰਵਰੀ, 1963 ਦੇ ਟ੍ਰਿਬਿਊਨ ਅਖਬਾਰ ਵਿਚ "Separation of Judiciary and Rule of Law" ਦੇ ਅਨਵਾਨ ਹੇਠ ਮੇਰਾ ਜੋ ਆਰਟੀਕਲ ਛਪਿਆ ਸੀ ਉਸ ਵਿਚ ਦਿਤਾ ਹੋਇਆ ਸੀ ਕਿ--

* * *
* * *

> "It cannot be denied that the separation of judiciary from the Executive will discourage the tendency for seeking judicial favours. It also cannot be denied that a trained and independent judiciary will be in a position to impart justice without fear or favour. It will further remove impression, by no means unfounded, that the Executive attempts to deflect judicial decisions."

* * *
* * *

ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਜੁਡੀਸ਼ਰੀ ਐਗਜ਼ੈਕਟਿਵ ਦੇ ਥੱਲੇ ਹੋਵੇ ਅਤੇ ਨਿਰ ਭੈ ਹੋ ਕੇ ਇਨਸਾਫ ਕਰ ਸਕੇ ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਜਿਸਟਰੇਟ ਅਗਜ਼ੈਕਟਿਵ ਦੇ ਥੱਲੇ ਹਨ ਉਹ ਫੈਸਲਾ ਲਿਖਣ ਤੋਂ ਪਹਿਲੇ ਉਪਰੋਂ ਪੁਛਦੇ ਹਨ ਅਤੇ ਫਿਰ ਫੈਸਲਾ ਦਿੰਦੇ ਹਨ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਮੁਲਕ ਵਿਚ ਡੈਮੋਕਰੇਸੀ ਨਹੀਂ ਚਲ ਸਕਦੀ । ਇਸ ਤਰ੍ਹਾਂ ਲੋਕਾਂ ਨੂੰ ਇਨਸਾਫ ਨਹੀਂ ਮਿਲਦਾ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਜੁਦਾ ਕੀਤਾ ਜਾਵੇ ।

ਫਿਰ, ਡਿਪਟੀ ਸਪੀਕਰ ਸਾਹਿਬਾ, ਹਰ ਰੋਜ਼ ਆਨਰੇਬਲ ਮਨਿਸਟਰਾਂ ਦੇ ਖਿਲਾਫ ਕੁਰਪਸ਼ਨ ਦੀਆਂ ਐਲੀਗੇਸ਼ਨਜ਼ ਲਗਾਈਆਂ ਜਾਂਦੀਆਂ ਹਨ। ਇਹ ਅੱਜ ਕਲ੍ਹ ਸਿਕਨਿੰਗ ਮਜ਼ਮੂਨ ਬਣ ਗਿਆ ਹੈ । ਇਸ ਲਈ ਇਕ ਹਾਈ ਪਾਵਰਡ ਕਮਿਸ਼ਨ ਐਪੁਵਾਇੰਟ ਕੀਤਾ ਜਾਵੇ ਜੋ ਪਿਛਲੀਆਂ ਐਲੀਗੇਸ਼ਨਜ਼ ਨੂੰ ਕਲੀਅਰ ਕਰੇ । ਮੈਂ ਇਹ ਨਹੀਂ ਕਹਿੰਦਾ ਕਿ ਮਨਿਸਟਰ ਕੁਰੱਪਟ ਹਨ । ਜਿਹੜਾ ਟ੍ਰਿਬਿਊਨਲ ਕਾਇਮ ਕੀਤਾ ਜਾਵੇ ਉਹ ਲੈਜਿਸਲੇਟਰਜ਼ ਅਤੇ ਦੂਜੇ ਅਫਸਰਾਂ ਦੇ ਖਿਲਾਫ ਵੀ ਸ਼ਿਕਾਇਤਾਂ ਸੁਣੇ । ਐਸਾ ਇਕ ਕਮਿਸ਼ਨ ਪਕੇ ਤੌਰ ਤੇ ਬਣਾਇਆ ਜਾਣਾ ਚਾਹੀਦਾ ਹੈ ਤਾਕਿ ਜਦੋਂ ਵੀ ਕਈ ਸ਼ਿਕਾਇਤ ਆਵੇ ਤਾਂ ਓਸ ਨੂੰ ਸਾਫ ਕਰਾ ਦਿੱਤਾ ਜਾਵੇ ਔਰ ਅਗਰ ਉਹ ਐਲੀਗੇਸ਼ਨਜ਼ ਫਾਲਸ ਹੋਣ ਤਾਂ ਉਨ੍ਹਾਂ ਨੂੰ ਫਾਈਲ ਕਰ ਦਿਤਾ ਜਾਵੇ । ਮੈਨੂੰ ਇੰਗਲੈਂਡ ਦੀ ਇਕ ਗੱਲ ਯਾਦ

[ਸਰਦਾਰ ਗੁਰਨਾਮ ਸਿੰਘ]

ਆ ਗਈ ਹੈ। ਇੰਗਲੈਂਡ ਦੇ ਇਕ ਮਨਿਸਟਰ ਸਾਹਿਬ ਨੇ ਆਪਣੇ ਇਕ ਦੋਸਤ ਕੋਲੋਂ ਇਕ ਵਿਸਕੀ ਦੀ ਬੋਤਲ ਤੁਹਫੇ ਦੇ ਤੌਰ ਤੇ ਲੈ ਲਈ। ਉਸ ਨੂੰ ਇਹ ਪਤਾ ਨਹੀਂ ਸੀ ਕਿ ਉਹ ਆਦਮੀ ਇਕ ਕੰਟਰੈਕਟਰ ਹੈ। ਇਸ ਬਾਰੇ ਹਾਊਸ ਆਫ ਕਾਮਨਜ਼ ਵਿਚ ਸੁਆਲ ਉਠਾਇਆ ਗਿਆ ਕਿ ਮਨਿਸਟਰ ਸਾਹਿਬ ਨੇ ਇਕ ਕੰਟਰੈਕਟਰ ਕੋਲੋਂ ਵਿਸਕੀ ਦੀ ਇਕ ਬੋਤਲ ਲਈ ਹੈ। ਉਸ ਨੇ ਹਾਊਸ ਆਫ ਕਾਮਨਜ਼ ਵਿਚ ਤਸਲੀਮ ਕੀਤਾ ਕਿ ਵਾਕਈ ਉਸ ਨੇ ਵਿਸਕੀ ਦੀ ਬੋਤਲ ਲਈ ਹੈ, ਉਸ ਵੇਲੇ ਉਹ ਇਹ ਗੱਲ ਰੀਅਲਾਈਜ਼ ਨਹੀਂ ਕਰ ਸਕਿਆ ਸੀ। ਉਸ ਨੇ ਅਪਣਾ ਦੋਸ਼ ਮੰਨ ਲਿਆ ਇਸ ਦੇ ਕਾਰਨ ਹੀ ਉਸ ਨੂੰ ਆਪਣੇ ਅਹੁਦੇ ਤੋਂ ਇਤਨੀ ਛੋਟੀ ਜਿਹੀ ਬੇਜ਼ਾਬਤਗੀ ਦੇ ਕਾਰਨ ਅਸਤੀਫਾ ਦੇਣਾ ਪਿਆ। ਇਸ ਦੇ ਬਾਰੇ ਹੋਮ ਮਨਿਸਟਰ ਨੇ ਸੁਆਲ ਕੀਤਾ ਹੈ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਵਜ਼ੀਰਾਂ ਦੀ ਡਿਗਨਿਟੀ ਅਤੇ ਪਰੈਸਟੀਜ਼ ਕਾਇਮ ਰਖਣ ਲਈ ਇਹ ਚਾਹੀਦਾ ਹੈ ਕਿ ਉਨ੍ਹਾਂ ਤੇ ਲੋਕਾਂ ਨੂੰ ਕੋਈ ਸ਼ਕ ਨਾ ਹੋਵੇ। ਅਗਰ ਮਨਿਸਟਰ ਸਾਹਿਬਾਨ ਕਲੀਨ ਹਨ ਤਾਂ ਉਨ੍ਹਾਂ ਨੂੰ ਕਮਿਸ਼ਨ ਨਿਯੁਕਤ ਕਰਨ ਵਿਚ ਕੋਈ ਡਰ ਨਹੀਂ ਹੋਣਾ ਚਾਹੀਦਾ। ਇਸ ਲਈ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਕ ਹਾਈ ਪਾਵਰਡ ਕਮਿਸ਼ਨ ਨਿਯੁਕਤ ਕਰ ਦੇਣ।

ਦੂਜਾ ਸੁਆਲ ਮੈਂ ਇਹ ਉਠਾਇਆ ਸੀ ਕਿ ਸਰਦਾਰ ਹਜ਼ਾਰਾ ਸਿੰਘ ਗਿੱਲ ਨੂੰ ਇਕ ਫੈਬਰੀਕੇਟਿਡ ਕੇਸ ਵਿਚ ਫੈਬਰੀਕੇਟਿਡ ਰੀਕਵਰੀ ਸ਼ੋ ਕਰਕੇ ਕੈਦ ਕੀਤਾ ਹੈ। ਮੈਂ ਆਨਰੇਬਲ ਮਨਿਸਟਰ ਸਾਹਿਬ ਨੂੰ ਬਿਨੈ ਕੀਤੀ ਸੀ ਕਿ ਇਸ ਕੇਸ ਦੀ ਸੁਨਵਾਈ ਲਈ ਇਕ ਹਾਈ ਪਾਵਰਡ ਕਮਿਸ਼ਨ ਨਿਯੁਕਤ ਕੀਤਾ ਜਾਵੇ, ਜਿਸ ਤੋਂ ਪਤਾ ਚਲ ਸਕੇ ਕਿ ਇਹ ਫੈਸਲਾ ਠੀਕ ਹੈ ਜਾਂ ਕਿ ਨਹੀਂ। ਆਨਰੇਬਲ ਮਨਿਸਟਰ ਸਾਹਿਬ ਨੇ ਕਿਹਾ ਕਿ ਉਸ ਕੇਸ ਬਾਰੇ ਹਾਈ ਕੋਰਟ ਨੇ ਫੈਸਲਾ ਦੇ ਦਿੱਤਾ ਹੈ। ਇਹ ਵੀ ਠੀਕ ਹੈ ਕਿ ਕਈ ਵਾਰ ਗਲਤ ਐਟੀਚਿਊਡ ਦੇ ਕਾਰਨ ਗਲਤ ਫੈਸਲੇ ਹੋ ਜਾਂਦੇ ਹਨ। ਮੈਨੂੰ ਇੰਗਲੈਂਡ ਦੀ ਇਕ ਮਿਸਾਲ ਯਾਦ ਆ ਗਈ ਹੈ। ਇੰਗਲੈਂਡ ਵਿਚ ਇਕ ਆਦਮੀ ਦਫਾ 420 ਦੇ ਕੇਸ ਵਿਚ ਕੈਦ ਹੋ ਗਿਆ ਸੀ, ਜਿਸ ਕਰਕੇ ਉਸ ਨੂੰ 5 ਸਾਲ ਦੀ ਕੈਦ ਭੁਗਤਣੀ ਪਈ। ਉਹ ਫਿਰ ਪਕੜਿਆ ਗਿਆ। ਉਸ ਦੇ ਨਾਲ ਇਕ ਹੋਰ ਆਦਮੀ ਵੀ ਪਕੜਿਆ ਗਿਆ। ਪਹਿਲਾ ਆਦਮੀ ਬੇਗੁਨਾਹ ਸੀ ਤੇ ਗਲਤੀ ਦੇ ਕਾਰਨ ਹੀ ਪਕੜਿਆ ਗਿਆ ਸੀ ਇੰਗਲੈਂਡ ਦੀ ਸਰਕਾਰ ਨੂੰ ਜਦੋਂ ਗਲਤੀ ਦਾ ਪਤਾ ਲਗ ਗਿਆ ਤਾਂ ਉਸ ਨੇ ਉਸ ਨੂੰ ਕੈਦ ਤੋਂ ਰਿਹਾ ਕਰ ਦਿੱਤਾ ਅਤੇ 50,000 ਪੌਂਡ, ਉਸ ਨੂੰ ਬਤੌਰ ਮੁਆਵਜ਼ੇ ਦੇ ਦਿਤੇ। ਸਾਡੇ ਹੋਮ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਉਸ ਕੇਸ ਦਾ ਫੈਸਲਾ ਹੋ ਚੁਕਾ ਹੈ, ਉਸ ਦੀ ਨਜ਼ਰਸਾਨੀ ਕਰਨ ਦੀ ਜ਼ਰੂਰਤ ਹੀ ਨਹੀਂ। ਮੈਂ ਦਸਣਾ ਚਾਹੁੰਦਾ ਹਾਂ ਕਿ ਕਈ ਵਾਰ ਫੈਸਲੇ ਗਲਤ ਹੋ ਸਕਦੇ ਹਨ। ਫਾਲਸ ਵਿਟਨੈਸਿਜ਼ ਦੇ ਕਾਰਨ ਗਲਤ ਫੈਸਲੇ ਹੋ ਜਾਂਦੇ ਹਨ। ਇਸ ਲਈ ਸਰਕਾਰ ਦਾ ਇਹ ਫਰਜ਼ ਹੋ ਜਾਂਦਾ ਹੈ ਕਿ ਉਸ ਕੇਸ ਦੀ ਬਾਕਾਇਦਾ ਐਨਕੁਆਇਰੀ ਕਰਕੇ ਉਸ ਇਨੋਸੈਂਟ ਆਦਮੀ ਨੂੰ ਛਡਿਆ ਜਾਏ।

11.00 a. m.

ਉਸ ਤੋਂ ਓਸੇ ਤਰ੍ਹਾਂ ਮੁਆਫੀ ਮੰਗੀ ਜਾਵੇ ਅਤੇ ਉਸ ਨੂੰ ਮੁਆਵਜ਼ਾ ਦਿਤਾ ਜਾਵੇ। ਅਗਰ ਉਹ ਇਨੋਸੈਂਟ ਸਾਬਤ ਨਹੀਂ ਹੁੰਦਾ ਤਾਂ ਗੌਰਮੈਂਟ ਇਸ ਤਰ੍ਹਾਂ ਕੁਝ ਲੂਜ਼ ਨਹੀਂ ਕਰੇਗੀ, ਉਸ ਨੂੰ ਜੇਲ੍ਹਖਾਨੇ ਭੇਜ ਦੇਏਗੀ। ਜੁਡੀਸ਼ਰੀ ਦੀ ਸੈਪਰੇਸ਼ਨ ਦੇ ਮੁਤੱਲਿਕ ਪੰਡਤ ਜੀ ਨੇ ਜਵਾਬ ਦਿਤਾ ਸੀ, ਮੈਂ ਉਸੇ ਵੇਲੇ ਨੋਟ ਕਰ ਲਿਆ ਸੀ। ਪਤਾ ਨਹੀਂ ਇਨ੍ਹਾਂ ਨੇ ਪਹਿਲਾਂ ਕਿਹੜੇ ਸਾਲ ਵਿਚ ਡੀ. ਸੀਜ਼. ਦੀ

ਮੀਟਿੰਗ ਬੁਲਾਈ ਸੀ। ਫੇਰ 1959 ਵਿਚ ਉਨ੍ਹਾਂ ਦੀ ਮੀਟਿੰਗ ਬੁਲਾਈ ਅਤੇ ਉਸ ਤੋਂ ਬਾਅਦ ਦਸੰਬਰ, 1962 ਵਿਚ ਉਨ੍ਹਾਂ ਦੀ ਮੀਟਿੰਗ ਬੁਲਾਈ। ਪਰ ਡਿਪਟੀ ਕਮਿਸ਼ਨਰ ਜੁਡੀਸ਼ਰੀ ਨੂੰ ਸੈਪਰੇਟ ਕਰਨ ਲਈ ਨਹੀਂ ਮੰਨੇ। ਮੈਨੂੰ ਇਹ ਜਵਾਬ ਸੁਣ ਕੇ ਬੜਾ ਅਫਸੋਸ ਹੋਇਆ ਹੈ, ਇਹ ਜਵਾਬ ਪੰਡਤ ਜੀ ਦੀ ਸ਼ਾਨ ਦੇ ਸ਼ਾਇਆਂ ਨਹੀਂ। ਉਨ੍ਹਾਂ ਦਾ ਸਟੇਚਰ ਉੱਚਾ ਹੈ, ਉਹ ਹੋਮ ਮਨਿਸਟਰ ਹਨ। ਅਗਰ ਇਹ ਡੀ. ਸੀਜ਼. ਦੇ ਕਹਿਣ ਉਤੇ ਫੈਸਲਾ ਕਰਨਗੇ ਤਾਂ ਜਮਹੂਰੀਅਤ ਦਾ ਕੀ ਹਾਲ ਹੋਵੇਗਾ? ਇਨ੍ਹਾਂ ਨੇ ਕਨਸਟੀਚਿਊਸ਼ਨ ਦੇ ਡਾਇਰੈਕਟਿਵ ਪ੍ਰਿੰਸੀਪਲਾਂ ਨੂੰ ਡੀ. ਸੀਜ਼. ਦੇ ਮਾਤਹਿਤ ਰਖ ਦਿਤਾ ਹੈ। ਜੇ ਇਹ ਗੱਲ ਹੁੰਦੀ ਤਾਂ ਇਹ ਪ੍ਰੋਵੀਜ਼ਨ ਹੁੰਦਾ:--

"Provided the Deputy Commissioners agree to the separation of judiciary."

ਪਰ ਉਸ ਵਿਚ ਇਹ ਕਿਤੇ ਨਹੀਂ। ਮੈਂ ਇਸ ਪਾਸੇ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਹੁਣ ਇਹ ਸਤੰਬਰ, 1963 ਵਿਚ ਫੇਰ ਡੀ. ਸੀਜ਼. ਦੀ ਮੀਟਿੰਗ ਬੁਲਾ ਰਹੇ ਹਨ। ਇਸ ਤਰ੍ਹਾਂ ਕਿਉਂ ਕੀਤਾ ਜਾ ਰਿਹਾ ਹੈ? ਜੇ ਉਨ੍ਹਾਂ ਦੀ ਸਲਾਹ ਲੈਣੀ ਹੀ ਹੈ ਤਾਂ ਇਕ ਹਫਤੇ ਦੇ ਅੰਦਰ ਅੰਦਰ ਡੀ. ਸੀਜ਼. ਨੂੰ ਬੁਲਾਓ ਅਤੇ ਜੁਡੀਸ਼ਰੀ ਨੂੰ ਐਗਜ਼ੈਕਟਿਵ ਤੋਂ ਜੁਦਾ ਕਰ ਦਿਓ। (ਘੰਟੀ)

ਮੈਂ ਇਕ ਪੁਆਇੰਟ ਉਤੇ ਹੋਰ ਬੋਲਣਾ ਹੈ। ਮੈਂ ਸਿਰਫ 5 ਮਿੰਟ ਹੋਰ ਲਵਾਂਗਾ। ਹੁਣ ਮੈਂ ਪਿੰਡਾਂ ਦੇ ਮੁਤੱਲਿਕ ਕਹਿਣਾ ਚਾਹੁੰਦਾ ਹਾਂ। ਪਿੰਡਾਂ ਵਿਚ ਰਹਿਣ ਵਾਲਿਆਂ ਉਤੇ ਬੜੀ ਭਾਰੀ ਟੈਕਸੇਸ਼ਨ ਹੈ। ਪਿੰਡਾਂ ਦੇ ਲੋਕ ਗਰੀਬ ਹਨ, ਉਹ ਕਰਜ਼ ਥੱਲੇ ਦਬੇ ਹੋਏ ਹਨ। ਉਨ੍ਹਾਂ ਦੀ ਬਹੁਤ ਬੁਰੀ ਹਾਲਤ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਦਿਵਾਉਂਦਾ ਹਾਂ। ਉਹ ਹਰ ਦਫਾ ਕਹਿੰਦੇ ਹਨ ਕਿ ਮੈਨੂੰ ਪਿੰਡਾਂ ਵਾਲਿਆਂ ਨਾਲ ਬਹੁਤ ਪਿਆਰ ਹੈ। ਮੈਂ ਪਿੰਡਾਂ ਵਾਲਿਆਂ ਦੀ ਹਾਲਤ ਦਾ ਨਕਸ਼ਾ ਉਨ੍ਹਾਂ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਜੇ ਇਨ੍ਹਾਂ ਦੇ ਦਿਲ ਵਿਚ ਉਨ੍ਹਾਂ ਲਈ ਪਿਆਰ ਹੈ ਤਾਂ ਉਸ ਪਿਆਰ ਨੂੰ ਪਾ ਕੇ ਇਹ ਸਾਰੀਆਂ ਚੀਜ਼ਾਂ ਦੂਰ ਕਰ ਦੇਣ। ਪਿੰਡਾਂ ਵਿਚ ਕੋਈ ਸੜਕ ਨਹੀਂ, ਓਥੇ ਡਾਕਟਰ ਨਹੀਂ। ਪਿੰਡਾਂ ਵਿਚ ਪੜ੍ਹਾਈ ਦਾ ਇੰਤਜ਼ਾਮ ਠੀਕ ਨਹੀਂ। ਪਿੰਡਾਂ ਵਿਚ ਬਿਜਲੀ ਨਹੀਂ। ਬਸ ਇਨ੍ਹਾਂ ਦਾ ਖਾਲੀ ਪਿਆਰ ਹੀ ਪਿਆਰ ਹੈ ਪਿੰਡਾਂ ਵਾਲਿਆਂ ਨਾਲ, ਹੋਰ ਕੁਛ ਨਹੀਂ। ਤੁਸੀਂ ਦੇਖੋ ਕਿ ਪਿੰਡਾਂ ਵਿਚ ਕੋਈ ਲੇਡੀ ਡਾਕਟਰ ਨਹੀਂ। ਚਾਈਲਡ ਬਰਥ ਵਿਚ ਇਤਨੀਆਂ ਔਰਤਾਂ ਮਰਦੀਆਂ ਹਨ ਕਿ ਜਿਸ ਦੀ ਹੱਦ ਨਹੀਂ। ਮੈਂ ਇਸ ਬਾਰੇ ਇਕ ਸੁਝਾਉ ਦਿੰਦਾ ਹਾਂ। ਮੈਂ ਇਕ ਦਿਨ ਚੀਫ਼ ਮਨਿਸਟਰ ਨਾਲ ਗੱਲ ਵੀ ਕੀਤੀ ਸੀ। ਹੁਣ ਮੈਂ ਏਥੇ ਫਿਰ ਕਹਿੰਦਾ ਹਾਂ। ਇਸ ਰਿਪੋਰਟ ਵਿਚ ਜ਼ਿਕਰ ਹੈ ਕਿ 124 ਹਸਪਤਾਲ ਬਗੈਰ ਡਾਕਟਰ ਤੋਂ ਹਨ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਤੁਹਾਡੇ ਕੋਲੋਂ ਜਲਦੀ ਡਾਕਟਰ ਪੈਦਾ ਨਹੀਂ ਹੋਣੇ, ਡਾਕਟਰ ਮਿਲਣੇ ਨਹੀਂ ਇਸ ਲਈ ਮਿਹਰਬਾਨੀ ਕਰ ਕੇ ਤੁਸੀਂ ਮੁਬਾਈਲ ਡਿਸਪੈਂਸਰੀਆਂ ਬਣਾਓ। ਜਦੋਂ ਮੈਂ ਇਨ੍ਹਾਂ ਨਾਲ ਗੱਲ ਕੀਤੀ ਸੀ ਤਾਂ ਇਨ੍ਹਾਂ ਨੇ ਮੰਨ ਲਿਆ ਸੀ। ਹੁਣ ਮੈਂ ਆਨ ਦੀ ਫਲੋਰ ਆਫ ਦੀ ਹਾਊਸ ਕਹਿੰਦਾ ਹਾਂ ਕਿ ਇਹ ਇੰਤਜ਼ਾਮ ਕੀਤਾ ਜਾਵੇ। ਵੱਡੀ ਮੋਟਰ ਕਾਰ ਹੋਵੇ, ਉਸ ਵਿਚ ਸਰਜਰੀ ਦਾ ਸਾਮਾਨ ਹੋਵੇ, ਦਵਾਈਆਂ ਹੋਣ ਤੇ ਹੋਰ ਲੋੜੀਂਦਾ ਸਾਮਾਨ ਹੋਵੇ। ਦਸ ਦਸ ਦਿਨ ਇਕ ਡਾਕਟਰ ਇਸ ਤਰ੍ਹਾਂ ਦੌਰੇ ਉਤੇ ਰਹੇ ਅਤੇ ਪਿੰਡਾਂ ਵਿਚ ਜਾ ਕੇ ਅਟੈਂਡ ਕਰੇ। ਜੇ ਕਰ ਰੁਪਿਆ ਨਹੀਂ ਕਿ ਹਸਪਤਾਲ ਖੋਲ੍ਹੇ ਜਾਣ ਤਾਂ ਇਸ ਤਰ੍ਹਾਂ ਕੀਤਾ ਜਾਵੇ। ਪੈਪਸੂ ਵਿਚ ਅਜਿਹਾ ਤਜਰਬਾ ਹੋ ਚੁਕਿਆ ਹੈ। ਓਥੇ ਮੁਬਾਈਲ ਬੈਂਕ ਬਣਾਇਆ ਗਿਆ ਸੀ। ਉਹ ਬੈਂਕ ਐਨਾ ਕਾਮਯਾਬ ਹੋਇਆ ਜਿਸ ਦੀ ਹੱਦ ਨਹੀਂ। ਬੈਂਕ ਦੀ ਲਾਰੀ ਪਿੰਡਾਂ ਵਿਚ ਚਲੀ ਜਾਂਦੀ ਸੀ ਲੋਕਾਂ ਨੇ ਆਪਣੇ ਅਕਾਊਂਟਸ ਖੋਲ੍ਹ ਲਏ ਅਤੇ ਬੈਂਕ ਵਾਲੇ

[ਸਰਦਾਰ ਗੁਰਨਾਮ ਸਿੰਘ]

ਡਿਸਬਰਸ ਕਰਦੇ ਚਲੇ ਜਾਂਦੇ ਸੀ ਅਤੇ ਪੈਸੇ ਜਮ੍ਹਾ ਕਰਦੇ ਚਲੇ ਜਾਂਦੇ ਸੀ। ਮੈਂ ਇਹ ਸੋਚਦਾ ਹਾਂ ਕਿ ਕੀ ਵਾਕਈ ਇਨ੍ਹਾਂ ਦੇ ਦਿਲ ਵਿਚ ਪਿੰਡਾਂ ਵਾਲਿਆਂ ਲਈ ਪਿਆਰ ਹੈ? ਪਿੰਡਾਂ ਵਿਚ ਸੜਕ ਨਹੀਂ, ਰੋਸ਼ਨੀ ਨਹੀਂ, ਪੱਕੀ ਸੜਕ ਨਹੀਂ ਨਾਲੀਆਂ ਨਹੀਂ, ਪਿੰਡਾ ਵਾਲਿਆਂ ਨੂੰ ਰੋਟੀ ਖਾਣ ਲਈ ਨਹੀਂ ਮਿਲਦੀ ਪਰ ਉਨ੍ਹਾਂ ਉਤੇ ਟੈਕਸ ਤੇ ਟੈਕਸ ਲਗ ਰਹੇ ਹਨ। ਹੜ੍ਹ ਰੋਕਣ ਦਾ ਇੰਤਜ਼ਾਮ ਨਹੀਂ ਹੋਇਆ। ਹੁਣ ਫਿਰ ਮੀਂਹ ਪੈਣ ਵਾਲੇ ਹਨ। ਡਰੇਨਾਂ ਓਸੇ ਤਰ੍ਹਾਂ ਪਈਆਂ ਹੋਈਆਂ ਹਨ, ਹੜ੍ਹ ਫੇਰ ਆ ਜਾਣੇ ਹਨ, ਫੇਰ ਓਹੀ ਹਾਲਤ ਹੋ ਜਾਣੀ ਹੈ। ਮੈਂ ਵਾਰਨਿੰਗ ਦਿੰਦਾ ਹਾਂ ਹੜ੍ਹਾਂ ਦੇ ਮਸਲੇ ਦਾ ਐਮਰਜੈਂਸੀ ਨਾਲ ਤਅੱਲੁਕ ਹੈ। ਜੇ ਫਲੱਡ ਆ ਗਏ ਅਤੇ ਲੋਕਾਂ ਨੂੰ ਖਾਣ ਲਈ ਨਾ ਮਿਲਿਆ ਤਾਂ ਐਮਰਜੈਂਸੀ ਕਿਹੜੇ ਪਾਸੇ ਜਾਏਗੀ। ਚੀਫ਼ ਮਨਿਸਟਰ ਸਾਹਿਬ ਨੂੰ ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ। ਉਹ ਪਿੰਡਾਂ ਵਲ ਤਵੱਜੁਹ ਦੇਣ। ਪਿੰਡਾਂ ਤੋਂ ਰੈਵੀਨਿਊ ਆਉਂਦਾ ਹੈ, ਉਨ੍ਹਾਂ ਤੋਂ ਟੈਕਸ ਆਉਂਦੇ ਹਨ। ਲੋਕ ਭੁਖੇ ਮਰਦੇ ਹਨ, ਉਹ ਟੈਕਸ ਦੇਣ ਦੇ ਕਾਬਲ ਨਹੀਂ। ਉਹ ਵਸੂਲੀ ਮੁਆਮਲਾ ਵਿਚ ਫੜੇ ਜਾਂਦੇ ਹਨ ਅਤੇ ਉਹ ਕੈਦ ਹੋ ਜਾਂਦੇ ਹਨ। ਉਨ੍ਹਾਂ ਦੀ ਹਾਲਤ ਦਰੁਸਤ ਕਰੋ ਅਗਰ ਵਾਕਈ ਉਨ੍ਹਾਂ ਨਾਲ ਪਿਆਰ ਹੈ। ਡਿਪਟੀ ਸਪੀਕਰ ਸਾਹਿਬਾ, ਮੈਂ ਐਨਾ ਹੀ ਕਹਿੰਦਾ ਹੋਇਆ ਬੈਠਦਾ ਹਾਂ।

**ਮੁਖ ਮੰਤਰੀ** (ਸਰਦਾਰ ਪਰਤਾਪ ਸਿੰਘ ਕੈਰੋਂ) : ਡਿਪਟੀ ਸਪੀਕਰ ਸਾਹਿਬਾ, ਅਜ ਸਰਦਾਰ ਗੁਰਨਾਮ ਸਿੰਘ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਭਾਸ਼ਨ ਸੁਣਨ ਦੀ ਬੜੀ ਖੁਸ਼ੀ ਹੈ। ਮੈਂ ਆਪੋਜ਼ੀਸ਼ਨ ਦੇ ਲੀਡਰ ਨੂੰ ਅਲਗ ਸਮਝਦਾ ਹਾਂ ਅਤੇ ਸਰਦਾਰ ਗੁਰਨਾਮ ਸਿੰਘ ਨੂੰ ਵਖਰਾ ਸਮਝਦਾ ਹਾਂ। ਆਪੋਜ਼ੀਸ਼ਨ ਦੇ ਲੀਡਰ ਉਹ ਇਸ ਕਰਕੇ ਹਨ ਕਿਉਂਕਿ ਇਲੈਕਟਿਡ ਹਨ। ਸਰਦਾਰ ਗੁਰਨਾਮ ਸਿੰਘ ਜੱਜ ਰਹੇ ਹਨ। ਮੈਂ ਆਪੋਜ਼ੀਸ਼ਨ ਦੇ ਲੀਡਰ ਨੂੰ ਅਲੱਗ ਸਮਝਦਾ ਹਾਂ, ਉਸ ਨੇ ਤਾਂ ਨੁਕਤਾਚੀਨੀ ਕਰਨੀ ਜਾਣੀ ਹੈ। ਭਾਵੇਂ ਉਸ ਦਾ ਨਾਉਂ ਸਰਦਾਰ ਗੁਰਨਾਮ ਸਿੰਘ ਹੋਵੇ ਭਾਵੇਂ ਚੌਧਰੀ ਦੇਵੀ ਲਾਲ ਹੋਵੇ। ਮੈਂ ਸਰਦਾਰ ਗੁਰਨਾਮ ਸਿੰਘ ਨੂੰ ਵਖਰਾ ਲੈਂਦਾ ਹਾਂ, ਆਪੋਜ਼ੀਸ਼ਨ ਦੇ ਲੀਡਰ ਨੂੰ ਵਖਰਾ। ਸਰਦਾਰ ਗੁਰਨਾਮ ਸਿੰਘ ਦੀ ਤਾਂ ਪਰਤਾਪ ਸਿੰਘ ਇਜ਼ਤ ਵੀ ਕਰਦਾ ਹੈ। ਸਰਦਾਰ ਗੁਰਨਾਮ ਸਿੰਘ ਨੇ ਆਪਣੇ ਤੇ ਨਵੀਂ ਰੰਗਤ ਨਹੀਂ ਆਉਣ ਦਿਤੀ। ਉਨ੍ਹਾਂ ਨੇ ਆਪੋਜ਼ੀਸ਼ਨ ਦੇ ਲੀਡਰ ਦੇ ਤੌਰ ਤੇ ਸਾਰੀ ਤਕਰੀਰ ਕੀਤੀ ਹੈ ਇਸ ਲਈ ਮੈਂ ਉਨ੍ਹਾਂ ਨੂੰ ਲੀਡਰ ਆਫ ਦੀ ਆਪੋਜ਼ੀਸ਼ਨ ਹੀ ਲਵਾਂਗਾ ਅਤੇ ਮੇਰੀ ਸਪੀਚ ਵਿਚ ਸਰਦਾਰ ਗੁਰਨਾਮ ਸਿੰਘ ਦਾ ਜ਼ਿਕਰ ਨਹੀਂ ਆਏਗਾ। ਮੇਰੀ ਅਰਜ਼ ਹੈ ਕਿ ਮੈਂ ਸਾਰੀ ਚੀਜ਼ਾਂ ਨੂੰ ਡੀਲ ਨਹੀਂ ਕਰਾਂਗਾ ਕਿਉਂਕਿ ਮੈਂ ਉਹ ਆਨਰਬਲ ਦੋਸਤ ਸ੍ਰੀ ਮੋਹਨ ਲਾਲ ਲਈ ਛਡਦਾ ਹਾਂ। ਮੇਰੇ ਮਹਿਕਮਿਆਂ ਨਾਲ ਚੰਦ ਚੀਜ਼ਾਂ ਤਅੱਲੁਕ ਰਖਦੀਆਂ ਹਨ। ਮੈਨੂੰ ਉਨ੍ਹਾਂ ਦੀ ਵਾਕਫੀਅਤ ਹੈ, ਇਸ ਲਈ ਮੈਂ ਸਿਰਫ ਉਨ੍ਹਾਂ ਸਬੰਧੀ ਹੀ ਕਹਾਂਗਾ।

**ਡਿਪਟੀ ਸਪੀਕਰ** : ਕੀ ਇਹ ਚੰਗਾ ਨਹੀਂ ਹੋਵੇਗਾ ਕਿ ਬਾਕੀ ਦੇ ਮੈਂਬਰ ਵੀ ਬੋਲ ਲੈਣ ਤੇ ਫੇਰ ਤੁਸੀਂ ਜਵਾਬ ਦਿਓ। (Would it not be better if the hon. Chief Minister speaks by way of reply after other hon. Members have spoken ?)

**ਮੁਖ ਮੰਤਰੀ** : ਨਹੀਂ, ਨਹੀਂ। ਇਸ ਦੇ ਬਾਅਦ ਨਹਿਲੇ ਉਤੇ ਦਹਿਲਾ ਆਵੇ ਤਾਂ ਚੰਗਾ ਹੁੰਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਆਪੋਜ਼ੀਸ਼ਨ ਦਾ ਲੀਡਰ ਬਹੁਤ ਚਿਰ ਆਈਸੋਲੇਟਿਡ ਜਿਹਾ

ਰਿਹਾ ਹੈ। ਆਈਸੋਲੇਟ ਰਹਿਣ ਕਰਕੇ ਉਨ੍ਹਾਂ ਨੇ ਸਿਆਸੀ ਗੱਲਾਂ ਵਿਚ ਵੀ ਦਿਲਚਸਪੀ ਨਹੀਂ ਲਈ। ਅਗਰ ਉਹ ਦਿਲਚਸਪੀ ਲੈਂਦੇ ਤਾਂ ਮੈਨੂੰ ਉਮੀਦ ਨਹੀਂ ਕਿ ਅੱਜ ਉਹ ਇਨ੍ਹਾਂ ਗੱਲਾਂ ਨੂੰ ਦੁਹਰਾਉਂਦੇ। ਉਹ ਆਈਸੋਲੇਟਿਡ ਰਹੇ ਹਨ। ਇਸ ਲਈ ਉਨ੍ਹਾਂ ਨੇ ਇਹ ਗੱਲਾਂ ਕਹੀਆਂ ਹਨ। ਇਹ ਦੂਰ ਦੂਰ ਰਹਿਣ ਕਰਕੇ ਹੀ ਕੀਤੀਆਂ ਹਨ। ਪਤਾ ਨਹੀਂ ਉਨ੍ਹਾਂ ਨੂੰ ਆਪੋਜ਼ੀਸ਼ਨ ਵਿਚ ਜਾ ਕੇ ਇਹ ਸਾਰੇ ਫਰਜ਼ ਨਿਭਾਉਣ ਦਾ ਖਿਆਲ ਆ ਗਿਆ ਤਾਂ ਉਨ੍ਹਾਂ ਨੇ ਇਸ ਪਾਸੇ ਲਗਣਾ ਹੀ ਸੀ। ਮੈਂ ਅਰਜ਼ ਕਰਦਾ ਹਾਂ ਕਿ ਉਹ ਟੂਰ ਦੇ ਸਬੰਧ ਵਿਚ ਕਹਿੰਦੇ ਹਨ ਕਿ ਮਨਿਸਟਰਾਂ ਦੀਆਂ ਗਡੀਆਂ ਸਬਜ਼ੀਆਂ ਅਤੇ ਕੋਲੇ ਖਰੀਦਦੀਆਂ ਅਤੇ ਢੋਂਦੀਆਂ ਫਿਰਦੀਆਂ ਹਨ। ਉਨ੍ਹਾਂ ਨੂੰ ਪਤਾ ਨਹੀਂ ਕਿ ਹਰ ਮਨਿਸਟਰ ਨੂੰ ਪਹਿਲਾਂ 300 ਰੁਪਿਆ ਮਹੀਨਾ ਹੋਰ ਮਿਲਦਾ ਹੁੰਦਾ ਸੀ ਇਸ ਦੇ ਇਲਾਵਾ, ਚਾਹੇ ਉਹ ਗਡੀ ਦੇ ਲੋਕਲ ਯੂਜ਼ ਵਾਸਤੇ ਹੀ ਸਮਝਿਆ ਜਾਂਦਾ ਸੀ। ਜਦ ਤੋਂ ਸਰਕਾਰੀ ਗਡੀਆਂ ਮਿਲੀਆਂ ਹਨ ਉਹ 300 ਰੁਪਿਆ ਨਹੀਂ ਮਿਲਦਾ। ਉਨ੍ਹਾਂ ਦੀ ਇਹ ਅੰਡਰਸਟੈਂਡਿੰਗ ਹੈ ਜਿਹੜੀ ਕਿ ਇਸ ਹਾਊਸ ਵਿਚ ਡਾਕਟਰ ਗੋਪੀ ਚੰਦ ਨੇ ਇਸ ਤੋਂ ਪਹਿਲਾਂ ਵੀ ਦੱਸੀ ਸੀ। ਇਹ ਸਾਰੀਆਂ ਚੀਜ਼ਾਂ ਹਨ। ਮੈਂ ਆਨਰੇਬਲ ਮੈਂਬਰ ਬਾਬੂ ਬਚਨ ਸਿੰਘ ਨੂੰ ਕਹਾਂਗਾ ਕਿ ਇਨ੍ਹਾਂ ਚੀਜ਼ਾਂ ਨੂੰ ਤਾਂ ਛੋੜੋ ਜੇ ਇਹ ਐਗਜ਼ਿਸਟ ਨਹੀਂ ਕਰਦੀਆਂ। ਇਹ ਐਗਜ਼ਿਸਟ ਕਰਦੀਆਂ ਹਨ। 300 ਰੁਪਿਆ ਜੋ ਇਸ ਕੰਮ ਲਈ ਦਿੰਦੇ ਸੀ ਉਹ ਲੈ ਲਿਆ ਗਿਆ ਹੈ। ਉਸ 300 ਰੁਪਏ ਦੀ ਬਜਾਏ ਗਡੀ ਦੇ ਲੋਕਲ ਯੂਜ਼ ਦੀ ਇਜਾਜ਼ਤ ਦਿਤੀ ਹੈ। ਇਸ ਲਈ ਇਹ ਸਮਝਣਾ ਕਿ ਜਿਵੇਂ ਕਿਸੇ ਦੂਜੇ ਅਫਸਰ ਦੀ ਗੱਡੀ ਹੁੰਦੀ ਹੈ ਓਸੇ ਤਰ੍ਹਾਂ ਇਹ ਹੈ, ਠੀਕ ਨਹੀਂ। ਉਸ ਗੱਡੀ ਵਿਚ ਅਤੇ ਇਸ ਗੱਡੀ ਵਿਚ ਫਰਕ ਹੈ। ਇਹ ਗੱਡੀ ਉਸ ਸ਼ਕਲ ਵਿਚ ਨਹੀਂ। ਇਹ ਲੋਕਲ ਰਨਿੰਗ ਲਈ ਵੀ ਹੈ। ਇਹ ਗੱਡੀਆਂ ਉਸ ਵਿਚ ਆਉਂਦੀਆਂ ਹਨ। ਜਿਸ ਚੀਜ਼ ਦੀ ਲੋੜ ਹੋਵੇ ਉਹ ਮੰਗਾਉਂਦੇ ਹਨ। ਇਸ ਵਿਚ ਕੋਈ ਐਸੀ ਚੀਜ਼ ਨਹੀਂ ਜਿਹੜੀ ਐਵੇਂ ਹੋਵੇ। ਇਹ ਇਜਾਜ਼ਤ ਨਾਲ ਹੈ ਜਿਹੜਾ ਕਿ ਬਜਟ ਵਿਚ ਪਰੋਵਾਈਡ ਨਹੀਂ।

ਮੇਰੇ ਵੀਰ ਨੇ ਪ੍ਰਿੰਸੀਪਲ ਮੈਡੀਕਲ, ਕਾਲਿਜ, ਪਟਿਆਲਾ ਦਾ ਜ਼ਿਕਰ ਲਿਆਂਦਾ ਕਿ ਉਸ ਨੂੰ ਮਜਬੂਰ ਕੀਤਾ ਜਾ ਰਿਹਾ ਹੈ। ਉਸ ਨੂੰ ਮਜਬੂਰ ਨਹੀਂ ਕੀਤਾ ਗਿਆ। ਸਰਦਾਰ ਅਮਰਜੀਤ ਸਿੰਘ ਬਹੁਤ ਲਾਇਕ ਆਦਮੀ ਹਨ, ਮੰਨਿਆ ਪਰਮੰਨਿਆ ਫਿਜ਼ੀਸ਼ਨ ਹੈ। ਮੇਰਾ ਖਿਆਲ ਹੈ ਕਿ ਦੋ ਯਾ ਤਿੰਨ ਫਿਜ਼ੀਸ਼ਨ ਹਨ ਜਿਨ੍ਹਾਂ ਵਿਚੋਂ ਇਕ ਉਹ ਐਕਸਪਰਟ ਫਿਜ਼ੀਸ਼ਨ ਹੈ। ਲੇਕਿਨ ਬਦਕਿਸਮਤੀ ਹੈ ਕਿ ਉਹ ਚੰਗਾ ਤਾਂ ਹੈ ਪਰ ਓਥੇ ਪਟਿਆਲਾ ਕਾਲਿਜ ਵਿਚ ਧੜੇ ਬਣੇ ਹੋਏ ਹਨ। ਪਿਛਲੇ 4 ਸਾਲ ਤੋਂ, ਪ੍ਰਿੰਸੀਪਲ ਅਤੇ ਪਰੋਫੈਸਰ ਆਪਸ ਵਿਚ ਲੜਦੇ ਰਹੇ ਹਨ ਨਿਕੀਆਂ ਨਿਕੀਆਂ ਗੱਲਾਂ ਉਤੇ। ਅਸੀਂ 4 ਸਾਲ ਦੇ ਯਤਨ ਕਰਦੇ ਆ ਰਹੇ ਹਾਂ। ਉਨ੍ਹਾਂ ਨੂੰ ਕਹਿੰਦੇ ਸਾਂ ਕਿ ਨਾ ਲੜੋ। ਇਸ ਤਰ੍ਹਾਂ ਲੜਨ ਨਾਲ ਲੜਕਿਆਂ ਉਪਰ ਬੁਰਾ ਅਸਰ ਪੈਂਦਾ ਹੈ, ਐਡਮਨਿਸਟ੍ਰੇਸ਼ਨ ਉਪਰ ਬੁਰਾ ਅਸਰ ਪੈਂਦਾ ਹੈ ਅਤੇ ਹਸਪਤਾਲ ਦਾ ਪ੍ਰਬੰਧ ਚੰਗਾ ਨਹੀਂ ਰਹਿੰਦਾ। ਸਾਰਿਆਂ ਨੂੰ ਅੱਡ ਅੱਡ ਬੁਲਾ ਕੇ ਕਹਿੰਦੇ ਰਹੇ। (ਚੌਧਰੀ ਦੇਵੀ ਲਾਲ ਵਲੋਂ ਵਿਘਨ) ਇਸ ਦਾ ਨੋਟਿਸ ਨਾ ਲਵੋ, ਇਸ ਦੀ ਨੁਕੇਲ ਲਥੀ ਹੋਈ ਹੈ। ਮੈਂ ਜਦੋਂ ਇਹੋ ਜਿਹੇ ਲਫਜ਼ ਕਹਿੰਦਾ ਹਾਂ ਤਾਂ ਬੁਰੇ ਭਾਵ ਨਾਲ ਨਹੀਂ ਕਹਿੰਦਾ। ਆਪੋਜ਼ੀਸ਼ਨ ਦਾ ਲੀਡਰ ਸੀ ਤਾਂ ਮੈਂ ਸਤਿਕਾਰ ਕਰਦਾ ਸਾਂ। ਜਦ ਲੀਡਰਸ਼ਿਪ ਨਹੀਂ ਰਹੀ ਤਾਂ ਗਿਆ ਕੰਮ। (ਵਿਘਨ) ਮੈਂ ਕਹਿ ਰਿਹਾ ਸੀ ਕਿ ਉਨ੍ਹਾਂ ਅਗੇ ਲਿਟਰਲੀ ਹੱਥ ਜੋੜੇ ਕਿ ਆਪਸ ਵਿਚ ਨਾ ਲੜੋ ਕਿਉਂਕਿ

[ਮੁੱਖ ਮੰਤਰੀ]

ਇਸ ਤਰ੍ਹਾਂ ਕਾਲਜ ਦਾ ਸਤਿਆਨਾਸ ਹੁੰਦਾ ਹੈ । ਚਾਰ ਸਾਲ ਇੰਤਜ਼ਾਰ ਕਰਨ ਦੇ ਬਾਅਦ ਇਸ ਨਤੀਜੇ ਤੇ ਪਹੁੰਚੇ ਕਿ ਸਿਵਾਏ ਇਸ ਤੋਂ ਹੋਰ ਕੋਈ ਤਰੀਕਾ ਨਹੀਂ ਹੋ ਸਕਦਾ ਕਿ ਜਿਨ੍ਹਾਂ ਦੀ ਪਾਰਟੀ ਬਾਜ਼ੀ ਹੈ ਉਨ੍ਹਾਂ ਨੂੰ ਬਦਲ ਦਿਉ । ਜਿਸ ਵੇਲੇ ਡਾਕਟਰ ਅਮਰਜੀਤ ਸਿੰਘ ਨੂੰ ਨੋਟਿਸ ਗਿਆ ਤਾਂ ਉਹ ਮੇਰੇ ਪਾਸ ਆਇਆ ਅਤੇ ਕਹਿਣ ਲਗਾ ਕਿ ਇਜਾਜ਼ਤ ਦਿਉ ਤਾਂ ਮੈਂ ਅਸਤੀਫਾ ਦੇ ਦੇਵਾਂ । ਮੈਂ ਕਿਹਾ ਕਿ ਇਹ ਗੱਲ ਫਬਦੀ ਨਹੀਂ ਹੈ । ਜਿਥੇ ਅਸੀਂ ਭੇਜਾਂਗੇ ਉਥੇ ਜਾਕੇ ਜ਼ਿਆਦਾ ਚੰਗੇ ਤਰੀਕੇ ਨਾਲ ਸਰਵਿਸ ਕਰੇਂਗਾ । ਉਸ ਨੇ ਕਿਹਾ ਕਿ ਮੇਰੀ ਸਰਵਿਸ ਦਾ ਡੇਢ ਸਾਲ ਰਹਿੰਦਾ ਹੈ ਕਿਸੇ ਹੋਰ ਥਾਂ ਜਾ ਕੇ ਫੇਰ ਆਵਾਂਗਾ, ਮੈਨੂੰ ਇਜਾਜ਼ਤ ਦਿਉ ਤਾਂ ਮੈਂ ਅਸਤੀਫਾ ਦੇ ਦੇਵਾਂ । ਮੈਂ ਆਖਿਆ ਕਿ ਸੋਚ ਲੈ, ਜੇਕਰ ਤੇਰਾ ਮਨ ਇਹੋ ਗੱਲ ਕਹਿੰਦਾ ਹੈ ਤਾਂ ਤੂੰ ਚੂੰਕਿ ਲਾਇਕ ਹੈਂ, ਤੂੰ ਸਰਵਿਸ ਕੀਤੀ ਹੈ, ਤੈਨੂੰ ਉਬਲਾਈਜ਼ ਕਰਾਂਗੇ, ਲੜਾਈ ਨੂੰ ਹਟਾਉਣ ਦੀ ਖਾਤਿਰ ਤਬਾਦਲਾ ਕਰ ਰਹੇ ਹਾਂ। ਉਹ ਕੁਝ ਚਿਰ ਬਾਅਦ ਆਇਆ ਅਤੇ ਕਹਿਣ ਲਗਾ ਕਿ ਮੇਰਾ ਮਨ ਹੈ ਕਿ ਮੈਨੂੰ ਰੀਟਾਇਰ ਹੋ ਜਾਣ ਦਿਉ । ਫਿਰ ਮੈਂ ਕਿਹਾ ਕਿ ਤੇਰੀ ਮਰਜ਼ੀ ਹੈ ਅਸੀਂ ਕਹਿੰਦੇ ਸਾਂ ਕਿ ਤੁਸੀਂ ਲੜਦੇ ਹੋ, ਕੀ ਸੁਆਦ ਹੈ, ਲੜਕੇ ਕੀ ਪ੍ਰਭਾਵ ਲੈ ਕੇ ਜਾਣਗੇ । ਮੈਂ ਪਟਿਆਲੇ ਜਾ ਕੇ ਕਹਿੰਦਾ ਰਿਹਾ। ਉਹ ਕਹਿੰਦੇ ਰਹੇ ਕਿ ਦੂਸਰੇ ਦਾ ਕਸੂਰ ਹੈ । ਦੂਸਰੇ ਨੂੰ ਵੀ ਬਦਲਿਆ ਹੈ । ਤੁਸੀਂ ਪੂਰੀ ਗੱਲ ਨਹੀਂ ਸੁਣੀ । ਮੈਨੂੰ ਆ ਕੇ ਪੁਛ ਲੈਂਦੇ ਤਾਂ ਠੀਕ ਸੀ ।

**ਸਰਦਾਰ ਗੁਰਨਾਮ ਸਿੰਘ:** ਮੈਨੂੰ ਕਿਹਾ ਕਿਸੇ ਨੇ ਨਹੀਂ । ਮੈਂ ਅਖਬਾਰ ਵਿਚ ਪੜ੍ਹਿਆ ਹੈ ।

**Chief Minister :** I am not referring to the honourable Member Sardar Gurnam Singh. I am referring to the gentleman who has given a call attention notice.

ਮੈਂ ਕਿਹਾ ਹੈ ਕਿ ਆਪੋਜੀਸ਼ਨ ਦਾ ਲੀਡਰ ਲਿਟਰਲੀ ਆਈਸੋਲੇਸ਼ਨ ਵਿਚੋਂ ਆਇਆ ਹੈ ਇਸ ਨੂੰ ਪੂਰੀਆਂ ਗੱਲਾਂ ਦਾ ਪਤਾ ਨਹੀਂ ਹੈ । ਇਸ ਲਈ ਮੈਨੂੰ ਆਸ ਹੈ ਕਿ ਉਹ ਕਈ ਗੱਲਾਂ ਮੈਨੂੰ ਪੁਛ ਲਿਆ ਕਰਨਗੇ ।

ਟੀ.ਏ. ਦੇ ਬਾਰੇ ਵਿਚ ਪਹਿਲੇ ਮੈਂਬਰ ਕਹਿੰਦੇ ਸਨ ਕਿ ਵਜ਼ੀਰ ਟੀ.ਏ. ਲੈਂਦੇ ਹਨ, ਟੀ.ਏ. ਜ਼ਿਆਦਾ ਹੈ । ਜੇ ਅਸੀਂ ਟੀ.ਏ. ਛਡ ਦਿਤਾ ਹੈ ਤਾਂ ਫਿਰ ਕਿਉਂ ਨੁਕਤਾਚੀਨੀ ਕਰਦੇ ਹਨ ? ਇਹ ਨਹੀਂ ਕਰਨੀ ਚਾਹੀਦੀ । ਜੇ ਕਰ ਕੰਮ ਕਰਨਾ ਹੈ ਤਾਂ ਟੂਰ ਲਾਉਣਾ ਪਵੇਗਾ । ਸਾਡਾ ਪ੍ਰਈਵੇਟ ਟੂਰ ਵੀ ਲਗਦਾ ਹੈ । ਪੁਛ ਲਉ ਕਿ ਸਾਡੇ ਪ੍ਰਾਈਵੇਟ ਟੂਰ ਤੇ ਕਿੰਨੇ ਪੈਸੇ ਖਰਚ ਹੁੰਦੇ ਹਨ । ਅਸਾਂ ਪੰਚਾਇਤ ਰਾਜ ਕਾਇਮ ਕੀਤਾ ਹੈ, ਡੈਮੋਕਰੇਸੀ ਨੂੰ ਟੂ ਦੀ ਹਿਲਟ ਲੈ ਜਾਣ ਦੀ ਕੋਸ਼ਿਸ਼ ਕੀਤੀ ਹੈ।

**ਸਰਦਾਰ ਗੁਰਬਖਸ਼ ਸਿੰਘ:** ਵਟੋ ਵਟ ਪਾ ਦਿਤੀ ਹੈ ।

**ਮੁਖ ਮੰਤਰੀ:** ਜੇ ਕਰ ਮੈਨੂੰ ਸੁਣਾਈ ਨਾ ਦੇਵੇ ਤਾਂ ਸੁਆਦ ਨਹੀਂ ਆਉਂਦਾ ।

**ਸਰਦਾਰ ਗੁਰਬਖਸ਼ ਸਿੰਘ:** ਡੈਮੋਕਰੇਸੀ ਨੂੰ ਵਟੋ ਵਟ ਪਾ ਦਿਤਾ ਜੇ ।

**Deputy Speaker :** The honourable Member should please resume his seat. I will never allow interruptions like this.

**ਮੁੱਖ ਮੰਤਰੀ:** ਜੇ ਕਰ ਐਡਵੋਕੇਟ ਇਸ ਤਰ੍ਹਾਂ ਸੋਚਣ ਤਾਂ ਡੈਮੋਕਰੇਸੀ ਨੇ ਵਟੋ ਵਟ ਹੀ ਪੈਣਾ ਹੈ । ਜੇ ਕਰ ਐਡਵੋਕੇਟ ਇਹੋ ਜਿਹੇ ਹੋਣ ਤਾਂ..........(ਵਿਘਨ)

**Pandit Chiranji Lal Sharma :** On a point of Order, Madam. The hon. Chief Minister during the course of his reply has made an attack on the profession of advocacy.

**Voices from the Treasury Benches :** No, No.

**पण्डित चिरंजी लाल शर्मा** : अगर एडवोकेटस के प्रोफैशन पर अटैक नही है तो मेरा प्वायंट आफ आर्डर नहीं है।

**उपाध्यक्षा**: आनरेबल पंडित चिरंजीलाल जी मुझे अफसोस है कि आप पैनल आफ चेयरमैन के भी मैम्बर हैं, मैं आपसे दरखास्त करती हूँ कि स्पीच को अन-इण्ट्रप्टिड सुन कर बाद में कोई स्वाल करें। खामखाह इण्ट्रप्ट न करें। इससे हाउस की डिग्निटी नहीं रहती। (I would ask the hon. Member, Pt. Chiranji Lal not to cause any interruption. He is a Member of the Panel of Chairmen also. He should listen to the speech uninterrupted and raise objection, if any, after the Chief Minister has finished his speech. Interrupting the proceedings of the House in this way does not help in upholding the dignity of the House.)

**Pandit Chiranji Lal Sharma :** I did not mean any disrespect to the Chair. It was also far from me to lower the dignity of the Chair. I thought that the hon. Chief Minister was making an attack on the profession of advocates and that is why I rose on a point of order.

**ਮੁੱਖ ਮੰਤਰੀ:** ਮੈਥੋਂ ਸਰਟੀਫਿਕੇਟ ਹੀ ਲੈਣਾ ਸੀ ਤਾਂ ਮੈਂ ਕਹਿੰਦਾ ਹਾਂ ਕਿ ਮੇਰਾ ਤੁਹਾਡੀ ਤਰਫ ਕੋਈ ਇਸ਼ਾਰਾ ਨਹੀਂ ਸੀ ।

ਅਗੇ ਜੁਡੀਸ਼ਰੀ ਅਤੇ ਐਗਜ਼ੈਕਟਿਵ ਨੂੰ ਵਖ ਵਖ ਕਰਨ ਦਾ ਸੁਆਲ ਉਠਾਇਆ ਗਿਆ ਹੈ । ਹੁਣ ਅਸੀਂ ਦੋ ਤਜਰਬੇ ਕਰ ਰਹੇ ਹਾਂ । ਜਿਹੜਾ ਕ੍ਰਿਟੀਸਿਜ਼ਮ ਹਾਊਸ ਵਿਚ ਹੁੰਦਾ ਰਿਹਾ ਹੈ ਉਸ ਨੂੰ ਮੱਦੇਨਜ਼ਰ ਰਖਕੇ ਅਸਾਂ ਇਹ ਪਾਲਸੀ ਅਖਤਿਆਰ ਕੀਤੀ ਹੈ ।

**ਇਕ ਆਵਾਜ਼:** ਤੁਸੀਂ ਟੀ.ਏ. ਦੇ ਬਾਰੇ ਦਸ ਰਹੇ ਸੀ ।

**ਮੁੱਖ ਮੰਤਰੀ**: ਮੈਂ ਅਰਜ਼ ਕਰਦਾ ਹਾਂ ਕਿ 300 ਰੁਪਿਆ ਅਲਾਉਂਸ ਦਾ ਮਿਲਦਾ ਸੀ । ਉਹ ਛਡ ਦਿਤਾ ਹੈ । ਅਸੀਂ ਡੈਮੋਕਰੇਸੀ ਨੂੰ ਜਨਤਾ ਤਕ ਲੈ ਜਾਣਾ ਚਾਹੁੰਦੇ ਹਾਂ । ਜਨਤਾ ਦੀਆਂ ਸ਼ਕਾਇਤਾਂ ਨੂੰ ਦੂਰ ਕਰਨਾ ਹੁੰਦਾ ਹੈ, ਉਨ੍ਹਾਂ ਦੀ ਤਸੱਲੀ ਕਰਨੀ ਹੁੰਦੀ ਹੈ, ਉਥੇ ਜਾਣਾ ਪੈਂਦਾ ਹੈ । ਮੈਂ ਕਹਿੰਦਾ ਹਾਂ ਕਿ ਉਹ ਦਿਨ ਖੁਸ਼ਕਿਸਮਤੀ ਦੇ ਸਨ ਜਦੋਂ ਕਮਰਿਆਂ ਵਿਚ ਬੈਠ ਕੇ ਵਜ਼ੀਰ ਫੈਸਲੇ ਕਰ ਲੈਂਦੇ ਸਨ । ਮੈਂ 1936 ਦੇ ਵਜ਼ੀਰਾਂ ਬਾਰੇ ਜਾਣਦਾ ਹਾਂ । ਸਿਰਫ ਸਰ ਛੋਟੂ ਰਾਮ ਹੀ ਬਾਹਰ ਜਾਂਦੇ ਸਨ ਅਤੇ ਜਨਤਾ ਨੂੰ ਸਰਕਾਰ ਦੀ ਪਾਲਸੀ ਐਕਸਪਲੇਨ ਕਰਦੇ ਸਨ ਲੋਕਾਂ ਦੇ ਦੁਖ ਦੂਰ ਕਰਦੇ ਸਨ । ਬਾਕੀ ਸਾਰੇ ਦਫਤਰ ਵਿਚ ਬੈਠ ਕੇ ਹੀ ਪਾਲਸੀ ਬਣਾ ਛਡਦੇ ਸਨ । ਸਾਡੀ ਤਾਂ ਸੂਲਾਂ ਦੀ ਸੇਜ ਜੇ । (ਵਿਘਨ)

**ਆਵਾਜ਼ਾਂ :** ਛੱਡ ਦਿਉ ।

**ਮੁਖ ਮੰਤਰੀ :** ਅਜੇ ਤੇ ਨਹੀਂ ਛੱਡਦਾ, ਜਦੋਂ ਸਮਾਂ ਆਵੇਗਾ ਤਾਂ ਛੱਡ ਵੀ ਦਿਆਂਗਾ । ਮੈਂ ਉਨ੍ਹਾਂ ਦੇ ਗਿਆਨ ਲਈ ਦਸਦਾ ਹਾਂ ਕਿ ਇਹ ਕੋਈ ਮਿੱਠੀ ਸੇਜ ਨਹੀਂ, ਸੂਲਾਂ ਦੀ ਸੇਜ ਹੈ। (ਸਰਦਾਰ ਗੁਰਬਖਸ਼ ਸਿੰਘ ਵਲੋਂ ਵਿਘਨ) ਜੇਕਰ ਕੁਝ ਬੋਲਣਾ ਹੈ ਤਾਂ ਆਪਣੀ ਥਾਂ ਤੇ ਜਾ ਕੇ ਬੋਲੋ । ਤੁਹਾਡੀ ਕਿਸਮਤ ਵਿਚ ਇਹ ਸੇਜ ਨਹੀਂ ਹੈ । ਇਹ ਯਕੀਨ ਰਖੋ, ਭਾਵੇਂ ਲਿਖਵਾ ਲਉ, ਤੁਹਾਡੀ ਵਾਰੀ ਨਹੀਂ ਆਉਣੀ—ਹੋਰ ਕਿਸੇ ਦੀ ਆ ਜਾਏ ਤੇ ਆ ਜਾਏ ।

ਬਹਰ ਹਾਲ, ਮੈਂ ਅਰਜ਼ ਕਰਦਾ ਹਾਂ ਕਿ ਠੀਕ ਹੈ ਕਿ ਕੁਝ ਥਾਂਵਾਂ ਤੇ ਜੁਡੀਸ਼ਰੀ ਅਲਗ ਹੈ ਤੇ ਕੁਝ ਵਿਚ ਨਹੀਂ ਪਰ ਮੈਨੂੰ ਦਸੋ ਕਿ ਇਹ ਆਖੀ ਜਾਣਾ ਕਿਥੋਂ ਤਕ ਮੁਨਾਸਬ ਹੈ ਕਿ ਇਸ ਵਿਚ ਐਗਜ਼ੈਕਟਿਵ ਆਪਣੀ ਮਰਜ਼ੀ ਨਾਲ ਫੈਸਲੇ ਕਰਵਾਉਂਦੀ ਹੈ ? ਜਜ ਫੈਸਲੇ ਕਰਦੇ ਹਨ ਤਾਂ ਕੀ—ਤੁਹਾਡੇ ਕਹੇ ਮੁਤਾਬਕ—ਉਨ੍ਹਾਂ ਦੇ ਖਿਲਾਫ਼ ਅਪੀਲਾਂ ਨਹੀਂ ਹੁੰਦੀਆਂ ? ਪੰਜਾਬ ਦੀ ਹਾਈ ਕੋਰਟ ਜਿਤਨੀ ਸਟਰਾਂਗ ਹੈ, ਜਿਤਨੀ ਕਾਬਲ ਹੈ, ਜਿਤਨੀ ਬੇਲਿਹਾਜ਼ੀ ਨਾਲ ਇਹ ਆਪਣੇ ਫੈਸਲੇ ਕਰਦੀ ਹੈ, ਇਸ ਦੇ ਮੈਰਿਟ ਤੇ ਨਾ ਸਿਰਫ਼ ਪੰਜਾਬ ਨੂੰ ਹੀ ਮਾਨ ਹੈ ਬਲਕਿ ਸਾਰੇ ਦੇਸ਼ ਨੂੰ ਮਾਨ ਹੈ ।

**ਸਰਦਾਰ ਗੁਰਨਾਮ ਸਿੰਘ :** ਉਸ ਦੇ ਕੋਲ ਹੀ ਅਪੀਲਾਂ ਜਾਂਦੀਆਂ ਹਨ ?

**ਮੁਖ ਮੰਤਰੀ :** ਫਿਨਾਂਸ਼ਲ ਕਮਿਸ਼ਨਰ ਦੇ ਕੋਲ ਵੀ ਜਾਂਦੀਆਂ ਹਨ ਪਰ ਮੇਰਾ ਇੰਪਰੈਸ਼ਨ ਹੈ ਕਿ ਹਾਈ ਕੋਰਟ ਵਿਚ ਵੀ ਅਪੀਲਾਂ ਜਾਂਦੀਆਂ ਹਨ ।

**ਸਰਦਾਰ ਗੁਰਨਾਮ ਸਿੰਘ :** ਕ੍ਰਿਮੀਨਲ ਸਾਈਡ ਦੀਆਂ ।

**ਮੁਖ ਮੰਤਰੀ :** ਸ਼ੈਕਸ਼ਨ 324, 325, 326, 307, 302 ਦੀਆਂ ਅਪੀਲਾਂ ਕੀ ਹਾਈ ਕੋਰਟ ਵਿਚ ਨਹੀਂ ਜਾਂਦੀਆਂ ? ਖੈਰ ਪੰਡਤ ਜੀ ਮੇਰੇ ਨਾਲੋਂ ਇਸ ਲਾ ਦੇ ਮਾਮਲੇ ਨੂੰ ਜ਼ਿਆਦਾ ਜਾਣਦੇ ਹਨ । ਮੇਰਾ ਖਿਆਲ ਹੈ ਕਿ ਉਸ ਮਾਮਲੇ ਤੇ ਪੰਡਤ ਜੀ ਦੀ ਮੇਰੇ ਨਾਲੋਂ ਵਖਰੀ ਰਾਏ ਸੀ, ਅਸਾਂ ਅਜੇ ਫੈਸਲਾ ਨਹੀਂ ਕੀਤਾ । ਪਰ ਮੈਂ ਇਹ ਕਹਿੰਦਾ ਹਾਂ ਕਿ ਕਿਸੇ ਗਰੀਬ ਆਦਮੀ ਨੂੰ ਪੁਛੋ । ਜੁਡੀਸ਼ਰੀ ਅਲਗ ਹੁੰਦੇ ਹੋਏ ਵੀ, ਖਾਸ ਤੌਰ ਤੇ, ਮੈਂ ਸਮਝਦਾ ਹਾਂ, ਸਾਬਕਾ ਪੈਪਸੂ ਦੇ ਇਲਾਕੇ ਵਿਚ ਜ਼ਿਆਦਤੀ ਦੀਆਂ ਜਿੰਨੀਆਂ ਜ਼ਿਆਦਾ ਮਿਸਾਲਾਂ ਉਥੇ ਹੋਈਆਂ ਹੋਰ ਕਿਧਰੇ ਨਹੀਂ ਵੇਖੋਗੇ । ਜਿਹੜੇ ਗਰੀਬ ਲੋਕ ਅਰਜ਼ੀ ਤਕ ਨਹੀਂ ਸੀ ਲਿਖ ਸਕਦੇ ਉਨ੍ਹਾਂ ਨੂੰ ਵਕੀਲ ਕਰਨੇ ਪਏ ਤੇ ਫੇਰ ਫੈਸਲਿਆਂ ਵਿਚ ਲਿਹਾਜ਼ ਮੁਲਾਹਜ਼ੇ ਹੋਣ-ਖੈਰ ਨਿੰਦਦਾ ਨਹੀਂ ਜੇ ਇਸ ਕਰਕੇ ਕਿ ਅਸੀਂ ਜੁਡੀਸ਼ਰੀ ਦੀ ਰਿਸਪੈਕਟ ਕਰਦੇ ਹਾਂ ਲੇਕਿਨ ਜੋ ਹਾਲਤ ਹੈ ਉਹ ਤੁਹਾਡੇ ਕੋਲੋਂ ਲੁਕੀ ਹੋਈ ਨਹੀਂ—ਲੁਕੀ ਰਹਿ ਵੀ ਨਹੀਂ ਸਕਦੀ । ਫੇਰ ਵੀ ਇਸ ਸਾਰੇ ਸਿਲਸਿਲੇ ਦੇ ਵਿਚ ਲੋੜ ਹੈ ਇਸ ਗਲ ਦੀ ਕਿ ਲੋਕਾਂ ਦੇ ਆਮ ਸੁਭਾਉ ਨੂੰ ਉੱਚਾ ਚੁਕਿਆ ਜਾਵੇ ਔਰ ਜਿਥੋਂ ਤਕ ਜੁਡੀਸ਼ਲ ਅਫਸਰਾਂ ਜਾਂ ਦੂਜੇ ਕਰਮਚਾਰੀਆਂ ਦਾਂ ਤਾਅਲੁਕ ਹੈ ਉਨ੍ਹਾਂ ਦਾ ਨਜ਼ਰੀਆ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਭਾਵੇਂ ਭੁਖੇ ਮਰ ਜਾਣ ਪਰ ਅੱਗੇ ਝੁਕ ਕੇ ਭੈੜੀ ਗਲ ਵਲ ਨਾ ਵੇਖਣ । ਸਹਿਜੇ ਸਹਿਜੇ ਇਹ ਸਾਰੀ ਚੀਜ਼ ਆਉਂਦੀ ਪਈ ਹੈ, ਤਬਦੀਲੀ ਆਉਂਦੀ ਪਈ ਹੈ ਔਰ ਇਸ ਤਬਦੀਲੀ ਨੂੰ ਅਸੀਂ ਐਕਸੈਲਰੇਟ ਕਰਦੇ ਪਏ ਹਾਂ । ਲੇਕਿਨ ਤਬਦੀਲੀ ਸਾਰੀ ਇਸ ਢੰਗ ਨਾਲ ਕਰਦੇ ਪਏ ਹਾਂ ਕਿ ਫੇਅਰਲੀ ਜੁਡੀਸ਼ਲ ਤਰੀਕੇ ਨਾਲ ਕਰੀਏ । ਸਾਰੀਆਂ ਚੀਜ਼ਾਂ ਨੂੰ ਸਾਰੇ ਆਸਪੈਕਟਸ ਨੂੰ

ਮੱਦੇ ਨਜ਼ਰ ਰਖ ਕੇ ਹੀ ਪੰਜਾਬ ਵਿਚ ਕੁਝ ਥਾਵਾਂ ਤੇ ਇਨ੍ਹਾਂ ਦੋਹਾਂ ਨੂੰ ਇਕ ਦੂਜੇ ਤੋਂ ਵਖਰਾ ਕੀਤਾ ਹੈ ਅਤੇ ਕੀਤਾ ਵੀ ਤਕਰੀਬਨ ਤਕਰੀਬਨ ਉਥੇ ਹੀ ਹੈ ਜਿਥੇਂ ਦੇ ਲੋਕ ਜ਼ਿਆਦਾ ਸ਼ਾਂਤੀ ਵਾਲੇ ਤੇ ਛੇਤੀ ਨਾਲ ਗਲੀਂ ਲਗਣ ਵਾਲੇ ਨਹੀਂ ਤੇ ਪੈਸੇ ਦੇ ਬਲ ਨਾਲ ਅਦਾਲਤਾਂ ਉਤੇ ਅਸਰ ਨਹੀਂ ਪਾਉਣ ਵਾਲੇ ਹਨ। ਇਸ ਚੀਜ਼ ਨੂੰ ਸਮਝ ਲਉ ਕਿ ਪ੍ਰਤਾਪ ਸਿੰਘ ਨੂੰ ਕਿਸੇ ਗੱਲ ਦਾ ਕੋਈ ਇਤਰਾਜ਼ ਨਹੀਂ ਲੇਕਿਨ ਆਮ ਤੇ ਸਿਧੇ ਸਾਦੇ ਲੋਕਾਂ ਨੂੰ ਅਜੇ ਵੀ ਇਸ ਚੀਜ਼ ਦਾ ਪੂਰਾ ਗਿਆਨ ਨਹੀਂ, ਆਕੇ ਸਾਡੇ ਕੋਲ ਅਦਾਲਤਾਂ ਦੇ ਫੈਸਲਿਆਂ ਨੂੰ ਨਿੰਦਦੇ ਹਨ। ਕਹਿੰਦੇ ਹਨ ਓਹ ਵੇਖੋ ਤੁਹਾਡੀ ਸਰਕਾਰ ਨੇ ਸਾਡੇ ਮੁੰਡੇ ਨੂੰ ਮਾਰ ਦਿੱਤਾ ਫੈਸਲੇ ਅਦਾਲਤਾਂ ਦੇ ਹੁੰਦੇ ਨੇਂ ਤੇ ਆਕੇ ਇਲਜ਼ਾਮ ਸਰਕਾਰ ਉਤੇ ਲਗਾਉਂਦੇ ਨੇ।

**श्री बलरामजी दास टंडन** : क्या यह भी कोई आर्गुमेंट है ?

**ਮੁੱਖ ਮੰਤਰੀ** : ਆਰਗੂਮੈਂਟ ਅਗੋਂ ਟੱਚ ਕਰਨ ਨਾਲ ਨਿਕਲਦਾ ਹੈ, ਆਰਗੂਮੈਂਟ ਆਪਣੇ ਆਪ ਪੈਦਾ ਨਹੀਂ ਹੁੰਦਾ। (ਵਿਘਨ)

**Deputy Speaker** : No interruptions please.

**ਮੁੱਖ ਮੰਤਰੀ** : ਜਿਥੋਂ ਤਕ ਐਜੂਕੇਸ਼ਨ ਦੇ ਮਹਿਕਮੇ ਦਾ ਤਅੱਲੁਕ ਹੈ, ਇਹ ਕਿਹਾ ਗਿਆ ਕਿ ਇਸ ਵਿਚ ਐਜੂਕੇਸ਼ਨਿਸਟਸ ਨੂੰ ਨਹੀਂ ਲਗਾਇਆ ਗਿਆ, ਅਤੇ ਪੀ. ਸੀ. ਐਸ. ਅਤੇ ਆਈ. ਏ. ਐਸ ਅਫਸਰਾਂ ਨੂੰ ਕਿਉਂ ਲਗਾਇਆ ਗਿਆ ਹੈ ? ਇਤਰਾਜ਼ ਕੀਤਾ ਗਿਆ ਕਿ ਪ੍ਰਿੰਸੀਪਲਾਂ ਵਿਚੋਂ ਕਿਉਂ ਨਹੀਂ ਲਏ ਗਏ। ਜਿਸ ਤਰ੍ਹਾਂ ਅਪੋਜ਼ੀਸ਼ਨ ਦੇ ਲੀਡਰ ਨੇ ਇਨਸ਼ੀਏਟ ਕੀਤਾ ਮੈਂ ਵੀ ਇਸ ਗੱਲ ਵਿਚ ਉਨ੍ਹਾਂ ਨਾਲ ਸਹਿਮਤ ਹਾਂ ਕਿ ਐਜੂਕੇਸ਼ਨ ਦੇ ਮਹਿਕਮੇ ਵਿਚ ਐਜੂਕੇਸ਼ਨਿਸਟਸ ਹੀ ਲਗਾਏ ਜਾਣ। ਲੇਕਿਨ ਜਿਸ ਤਰੀਕੇ ਨਾਲ ਸਾਡੇ ਸੂਬੇ ਵਿਚ ਐਜੂਕੇਸ਼ਨ ਦੀ ਐਕਸਪੈਨਸ਼ਨ ਹੋਈ ਹੈ, ਕੰਪਲਸਰੀ ਪ੍ਰਾਈਮਰੀ ਅਤੇ ਫਰੀ ਐਜੂਕੇਸ਼ਨ ਹੋਈ ਹੈ ਉਸ ਨਾਲ ਪੰਜਾਬ ਵਿਚ ਤਕਰੀਬਨ ਤਿੰਨ ਗੁਣਾ ਦਾਖਲਾ ਵਧ ਗਿਆ ਹੈ। ਇਸ ਕਰਕੇ ਐਡਮਨਿਸਟ੍ਰੇਟਿਵ ਪੁਆਇੰਟ ਆਫ ਵਿਊ ਨਾਲ ਐਜੂਕੇਸ਼ਨ ਡਿਪਾਰਟਮੈਂਟ ਦੇ ਸਾਹਮਣੇ ਕਈ ਨਵੀਆਂ ਸਮਸਿਆਵਾਂ ਖੜੀਆਂ ਹੋ ਗਈਆਂ ਸਨ ਜਿਨ੍ਹਾਂ ਦਾ ਉਸ ਨੂੰ ਪਹਿਲਾਂ ਤਜਰਬਾ ਨਹੀਂ ਸੀ। ਹਰ ਪਾਸਿਉਂ ਸ਼ਿਕਾਇਤਾਂ ਆ ਰਹੀਆਂ ਸਨ। ਕਿਤੇ ਟੀਚਰ ਨਹੀਂ ਸੀ, ਕਿਤੇ ਸਕੂਲ ਨਹੀਂ ਸੀ। ਨਾ ਕਿਸੇ ਨੂੰ ਇਹ ਪਤਾ ਸੀ ਕਿ ਕੋਈ ਟੀਚਰ ਕਦੋਂ ਲਗਿਆ ਸੀ, ਨਾ ਇਹ ਪਤਾ ਸੀ ਕਿ ਕਦੋਂ ਹਟ ਗਿਆ ਹੈ। ਐਨੀ ਧਾਂਧਲੀ ਸੀ—ਮੈਨੂੰ ਮੁਆਫ ਕਰਨਾ, ਮੈਂ ਇਹ ਲਫ਼ਜ਼ ਇਸਤੇਮਾਲ ਕੀਤਾ ਹੈ ਪਰ ਇਹ ਸੀ ਐਡਮਨਿਸਟ੍ਰੇਸ਼ਨ ਵਿਚ ਕਮੀ ਕਰਕੇ। ਮੇਰੇ ਦਿਲ ਵਿਚ ਸੀ ਕਿ ਇਸ ਮਹਿਕਮੇ ਨੂੰ ਰੀਆਰਗੇਨਾਈਜ਼ ਕਰਨ ਵੇਲੇ ਐਜੂਕੇਸ਼ਨਿਸਟਸ ਵਿਚੋਂ ਹੀ ਐਡਮਨਿਸਟ੍ਰੇਸ਼ਨ ਨੂੰ ਚਲਾਣ ਵਾਸਤੇ ਅਫਸਰਾਂ ਨੂੰ ਲਵਾਂ, ਪਰ ਜਿਹੜੇ ਹੈਡ ਮਾਸਟਰਾਂ ਅਤੇ ਪ੍ਰਿੰਸੀਪਲਾਂ ਵਿਚੋਂ ਆਏ ਸੀ ਉਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਕਿਸ ਤਰ੍ਹਾਂ ਨਾਲ ਐਡਮਨਿਸਟ੍ਰੇਸ਼ਨ ਦਾ ਕੰਮ ਕਰੜੇ ਢੰਗ ਨਾਲ ਕਰੀਦਾ ਹੈ। ਮੈਂ ਸਮਝਦਾ ਹਾਂ ਕਿ ਆਖਰੀ ਚੰਗਾ ਆਦਮੀ ਮਿਸਟਰ ਜੋਸ਼ੀ ਸੀ। ਉਸ ਤੋਂ ਬਾਅਦ ਇਸ ਡਿਪਾਰਟਮੈਂਟ ਦੀ ਐਡਮਨਿਸਟ੍ਰੇਸ਼ਨ ਡਾਊਨ ਹੀ ਡਾਊਨ ਚਲਦੀ ਗਈ.....

**ਬਾਬੂ ਬਚਨ ਸਿੰਘ** : ਅਗੇ ਨਹੀਂ ਸਾਉ ਮੰਨਦੇ ਹੁਣ ਮੰਨ ਤਾਂ ਗਏ ਹੋ।

**ਮੁੱਖ ਮੰਤਰੀ** : ਜ਼ਰੂਰੀ ਸੀ ਕਿ ਲਿਹਾਜ਼ ਮੁਲਾਹਜੇ ਰੋਕਣ ਲਈ, ਬਾਕਾਇਦਾ ਤੌਰ ਤੇ ਕੰਮ ਕਰਾਉਣ ਲਈ, ਸਕੂਲਾਂ ਦੀ ਨਿਗਾਹਬਾਨੀ ਕਰਨ ਲਈ ਇਕ ਤਜਰਬਾ ਐਡਮਨਿਸਟ੍ਰੇਟਿਵ

ਢੰਗ ਨਾਲ ਕਰਨਾ ਪਿਆ । ਇਸ ਸਾਰੇ ਸਿਲਸਿਲੇ ਨੂੰ ਇਕ ਪਧਰ ਤੇ ਲਿਆਉਣ ਲਈ ਸਭ ਤੋਂ ਪਹਿਲਾਂ ਅਸਾਂ ਉਸ ਡਿਪਾਰਟਮੈਂਟ ਦੇ ਹੈਡ ਤੇ ਇਕ ਬੀਬੀ ਨੂੰ ਲਗਾਇਆ ਜਿਸ ਨੇ ਰੀਹੈਬਿਲੀਟੇਸ਼ਨ ਦੇ ਸਿਲਸਿਲੇ ਵਿਚ ਬੜਾ ਗਜ਼ਬ ਦਾ ਕੰਮ ਕੀਤਾ ਸੀ । ਜਿਸ ਢੰਗ ਨਾਲ ਉਸਨੇ ਰੀਹੈਬਿਲੀਟੇਸ਼ਨ ਦੇ ਮਹਿਕਮੇ ਨੂੰ ਚਲਾਇਆ ਉਸ ਦੀ ਐਬਿਲਿਟੀ ਨੂੰ ਵੇਖ ਕੇ ਉਸ ਨੂੰ ਇਸ ਡਿਪਾਰਟਮੈਂਟ ਵਿਚ ਲਿਆਂਦਾ । ਫਿਰ ਉਹ ਇਕ ਲੇਡੀ ਸੀ, ਐਜੂਕੇਸ਼ਨ ਦੇ ਮਹਿਕਮੇ ਵਿਚ ਬੀਬੀਆਂ ਵੀ ਬਹੁਤ ਕੰਮ ਕਰਦੀਆਂ ਹਨ, ਉਨ੍ਹਾਂ ਦੀਆਂ ਵੀ ਬਹੁਤ ਸ਼ਿਕਾਇਤਾਂ ਸਨ । ਅਸਾਂ ਸੋਚਿਆ ਕਿ ਉਸ ਅਫਸਰ ਨੂੰ ਡੀ. ਪੀ. ਆਈ. ਲਗਾਉਣ ਨਾਲ ਇਨ੍ਹਾਂ ਲੇਡੀ ਐਜੂਕੇਸ਼ਨਿਸਟਸ ਦੀਆਂ ਵੀ ਬਹੁਤ ਸਾਰੀਆਂ ਸ਼ਿਕਾਇਤਾ ਖ਼ਤਮ ਹੋ ਜਾਣਗੀਆਂ, ਉਹ ਉਸ ਦੇ ਪਾਸ ਸਿਧੀਆਂ ਜਾਕੇ ਗੱਲਾਂ ਕਰ ਲਿਆ ਕਰਨਗੀਆਂ । ਸੋ ਉਸ ਨੂੰ ਪਿਊਰਲੀ ਇਸ ਮਹਿਕਮੇ ਵਿਚ ਐਡਮਨਿਸਟ੍ਰੇਟਿਵ ਐਫੀਸ਼ੈਂਸੀ ਲਿਆਉਣ ਲਈ ਲਗਾਇਆ ਅਤੇ ਬਤੌਰ ਆਈ. ਏ. ਐਸ. ਉਸ ਦਾ ਬੜਾ ਅਛਾ--ਫਸਟ ਕਲਾਸ ਰਿਕਾਰਡ ਸੀ । (ਵਿਘਨ)

**ਇਕ ਮਾਨਯੋਗ ਮੈਂਬਰ** : ਫਿਰ ਉਸ ਨੂੰ ਉਥੋਂ ਭੇਜ ਕਿਉਂ ਦਿਤਾ ? (ਵਿਘਨ)

**ਮੁਖ ਮੰਤਰੀ** : ਛੱਡੋ, ਇਨ੍ਹਾਂ ਗੱਲਾਂ ਨੂੰ । ਮੈਂ ਐਜੂਕੇਸ਼ਨ ਦੇ ਮਹਿਕਮੇ ਲਈ ਕੋਈ ਕ੍ਰੈਡਿਟ ਨਹੀਂ ਲੈਂਦਾ ਪਰ ਕ੍ਰੈਡਿਟ ਜਾਂਦਾ ਹੈ ਉਸ ਲੜਕੇ ਨੂੰ ਜਿਹੜਾ ਸਟੇਟ ਮਨਿਸਟਰ ਸੀ, ਕ੍ਰੈਡਿਟ ਜਾਂਦਾ ਹੈ ਉਸ ਬੀਬੀ ਨੂੰ ਜਿਹੜੀ ਡਿਪਟੀ ਮਨਿਸਟਰ ਸੀ ਅਤੇ ਉਸ ਡਿਪਾਰਟਮੈਂਟ ਦੇ ਅਫਸਰਾਂ ਨੂੰ ਡੀ. ਪੀ. ਆਈ. ਤੇ ਅਜੂਕੇਸ਼ਨ ਕਮਿਸ਼ਨਰ ਨੂੰ । ਐਜੂਕੇਸ਼ਨ ਕਮਿਸ਼ਨਰ ਲਗਾਇਆ ਅਸੀਂ ਮਿਸਟਰ ਮੁਕਰਜੀ ਨੂੰ, ਉਸ ਦੀ ਐਡਮਨਿਸਟ੍ਰੇਟਿਵ ਐਬਿਲਿਟੀ ਦੇਖ ਕੇ ਔਰ ਮੌਜੂਦਾ ਡੀ. ਪੀ. ਆਈ. ਨੂੰ ਇਸ ਪੋਸਟ ਤੇ ਲਗਾਇਆ ਜਿਸਨੇ ਚੰਗਾ ਐਡਮਨਿਸਟ੍ਰੇਟਰ ਹੋਣ ਦਾ ਸਬੂਤ ਦਿੱਤਾ ।

**ਸਰਦਾਰ ਲਛਮਣ ਸਿੰਘ ਗਿਲ** : ਉਹ ਮੁੰਡਾ ਕਿਹੜਾ ਸੀ ?

**ਮੁਖ ਮੰਤਰੀ** : ਸ੍ਰੀ ਯਸ਼ । ਮੇਰੀ ਨਿਗਾਹ ਵਿਚ ਜਾਂ ਤੁਹਾਡੀ ਨਿਗਾਹ ਵਿਚ ਉਹ ਮੁੰਡਾ ਹੀ ਹੈ । ਚਿੱਟੀ ਦਾੜ੍ਹੀ ਵਾਲੇ ਜਾਂ ਖੋਦੀ ਦਾੜ੍ਹੀ ਵਾਲਿਆਂ ਨੂੰ ਹੱਕ ਹੈ ਕਿ ਭਾਵੇਂ ਕੋਈ ਕਿਡਾ ਵੱਡਾ ਹੋਵੇ ਅਸੀਂ ਉਸ ਨੂੰ ਮੁੰਡਾ ਕਹਿ ਸਕਦੇ ਹਾਂ । (ਹਾਸਾ) ਐਜੂਕੇਸ਼ਨ ਦਾ ਸਿਲਸਿਲਾ ਵਧ ਜਾਣ ਨਾਲ ਇਕ ਬੜੀ ਵਡੀ ਐਡਮਨਿਸਟ੍ਰੇਟਿਵ ਪ੍ਰਾਬਲਮ ਸਾਡੇ ਸਾਹਮਣੇ ਆਈ । ਇਹ ਵੀ ਇਰਾਦਾ ਸੀ ਕਿ ਐਜੂਕੇਸ਼ਨ ਦੀ ਸਾਈਡ ਵਖਰੀ ਕਰ ਦੇਈਏ ਔਰ ਐਡਮਨਿਸਟ੍ਰੇਸ਼ਨ ਦੀ ਸਾਈਡ ਵਖਰੀ ਕਰ ਦੇਈਏ । ਪਰ ਇਹ ਚਲਣ ਨਹੀਂ ਸੀ ਲਗੀ । ਜਿਹੜੇ ਆਦਮੀ ਇਸ ਚੀਜ਼ ਨੂੰ ਸਮਝਦੇ ਸਨ ਉਨ੍ਹਾਂ ਦਾ ਇਹੋ ਖਿਆਲ ਸੀ ਕਿ ਐਡਮਨਿਸਟ੍ਰੇਸ਼ਨ ਨੂੰ ਇੰਪਰੂਵ ਕਰਨ ਲਈ ਜ਼ਰੂਰੀ ਹੈ ਕਿ ਅਜੇ ਇਹ ਚੀਜ਼ ਨਾ ਕੀਤੀ ਜਾਵੇ । ਇਸੇ ਲਈ ਐਡਮਨਿਸਟ੍ਰੇਟਿਵ ਇਨਕਨਵੀਨਿਐਂਸਿਜ਼ ਨੂੰ ਦੂਰ ਕਰਨ ਲਈ ਇਕ ਇਹ ਚੀਜ਼ ਕੀਤੀ ਹੈ ਕਿ ਜਿਥੇ ਪਹਿਲੇ ਇਕ ਸਾਲ ਬਾਅਦ ਸਕੂਲਾਂ ਦੇ ਟੀਚਰਾਂ ਦੇ ਮੁਤੱਲਿਕ ਰਿਕੁਆਇਰਮੈਂਟਸ ਪੁਛੀਆਂ ਜਾਂਦੀਆਂ ਸਨ ਕਿ ਤੁਹਾਨੂੰ ਕਿਤਨੇ ਟੀਚਰ ਚਾਹੀਦੇ ਹਨ, ਹੁਣ ਤੁਹਾਨੂੰ ਸੱਤਾਂ ਦਿਨਾਂ ਦੇ ਵਿਚ ਵਿਚ ਟੀਚਰ ਮਿਲ ਜਾਂਦਾ ਹੈ । ਇਸ ਸਾਰੇ ਸਿਲਸਿਲੇ ਨੂੰ ਬਦਲ ਕੇ ਐਡਮਨਿਸਟ੍ਰੇਟਿਵ ਢੰਗ ਨਾਲ ਜਿਹੜਾ ਇਕ ਪੱਧਰ ਤੇ ਲਿਆਂਦਾ ਹੈ ਉਸ ਨਾਲ ਗੱਡੀ ਕਾਫੀ ਰਿੜ੍ਹ ਪਈ ਹੈ । ਜਿਹੜੇ ਜੁਆਇੰਟ ਡਾਇਰੈਕਟਰ ਹਨ ਉਹ ਐਜੂਕੇਸ਼ਨ ਦੇ ਮਹਿਕਮੇ ਦੇ ਹੀ ਨੇ । ਸਾਰੀ ਚੀਜ਼ ਨੂੰ ਇਸ ਢੰਗ ਨਾਲ ਕਰਦੇ ਪਏ ਹਾਂ ਤਾਂ ਜੋ ਜਿਹੜੀਆਂ

ਪ੍ਰਾਬਲਮਜ਼ ਹਨ ਉਨ੍ਹਾਂ ਨੂੰ ਉਹ ਬੈਠਕੇ, ਸੋਚ ਸਮਝ ਕੇ ਡੀ. ਪੀ. ਆਈ. ਅਤੇ ਸੈਕਟਰੀ ਐਜੂਕੇਸ਼ਨ ਡਿਪਾਰਟਮੈਂਟ ਪਾਸ ਭੇਜਣ । ਬੜਾ ਜ਼ੋਰ ਲਾ ਲਾ ਕੇ ਇਸ ਹਦ ਤਕ ਇਸ ਸਿਲਸਿਲੇ ਨੂੰ ਠੀਕ ਕੀਤਾ ਹੈ । ਜਿਨ੍ਹਾਂ ਨੇ ਇਸ ਕੰਮ ਨੂੰ ਕੀਤਾ ਹੈ ਉਨ੍ਹਾਂ ਨੂੰ ਕ੍ਰੈਡਿਟ ਵੀ ਦਿਉ । ਇਹ ਨਾ ਕਹੋ ਕਿ ਐਵੇਂ ਹੀ ਆਦਮੀ ਲਗਾ ਦਿੱਤੇ ਹਨ । ਜਿਹੜਾ ਆਦਮੀ ਆਰਗੇਨਾਈਜ਼ੇਸ਼ਨ ਲਈ ਲਗਾਇਆ ਸੀ ਉਸ ਦੀ ਐਬਿਲਿਟੀ ਨੂੰ ਸਾਰੇ ਮੰਨ ਗਏ ਹਨ । ਮਹਿਕਮੇ ਵਾਲਿਆਂ ਦੇ ਕਹਿਣ ਤੇ ਉਸੇ ਨੂੰ ਹਾਲੇ ਡੀ. ਪੀ. ਆਈ. ਰਹਿਣ ਦਿੱਤਾ ਹੈ । ਉਸ ਨੇ ਉਸ ਡਿਪਾਰਟਮੈਂਟ ਨੂੰ ਜਿਸ ਢੰਗ ਨਾਲ ਆਰਗੇਨਾਈਜ਼ ਕੀਤਾ ਹੈ ਉਹ ਗ਼ਜ਼ਬ ਦਾ ਹੈ । ਫਿਰ ਤੁਸੀਂ ਦੇਖ ਲਉ ਕਿਸ ਤਰ੍ਹਾਂ ਸਕੂਲਾਂ ਦੇ ਟਾਈਮ ਉਸ ਨੇ ਵਧਾਏ ਹਨ । ਫਿਰ ਬੱਚਿਆਂ ਦੀ ਤਲੀਮ ਵਿਚ ਕਿਤੇ ਤਾਂ ਅੰਗ੍ਰੇਜ਼ੀ ਲਾਜ਼ਮੀ ਕਰਦੇ ਪਏ ਹਾਂ ਤੇ ਕਿਤੇ ਹਿਸਾਬ ਲਾਜ਼ਮੀ ਕਰਦੇ ਪਏ ਹਾਂ । ਇਸ ਲਈ ਮੈਂ ਆਪੋਜ਼ੀਸ਼ਨ ਦੇ ਲੀਡਰ ਨੂੰ ਆਖਾਂਗਾ ਕਿ ਉਹ ਇਨ੍ਹਾਂ ਚੀਜ਼ਾਂ ਨੂੰ ਧਿਆਨ ਨਾਲ ਵੇਖਣ । ਸ਼ਾਇਦ ਪਹਿਲੇ ਇਹ ਚੀਜ਼ਾਂ ਉਨ੍ਹਾਂ ਦੀ ਨਿਗਾਹ ਵਿਚ ਨਹੀਂ ਆਈਆਂ । ਮੈਂ ਸਮਝਦਾ ਹਾਂ ਕਿ ਜੇਕਰ ਉਨ੍ਹਾਂ ਦੇ ਨੋਟਿਸ ਵਿਚ ਪਹਿਲੇ ਇਹ ਚੀਜ਼ਾਂ ਆਈਆਂ ਹੁੰਦੀਆਂ ਤਾਂ ਉਹ ਇਸ ਤਰ੍ਹਾਂ ਨਾ ਕਹਿੰਦੇ । ਫਿਰ ਜੇਕਰ ਉਨ੍ਹਾਂ ਵਿਚ ਕੋਈ ਖਰਾਬੀ ਸਮਝਦੇ ਤਾਂ ਕਹਿੰਦੇ ਕਿ ਇਨ੍ਹਾਂ ਨੂੰ ਠੀਕ ਕਰਨਾ ਚਾਹੀਦਾ ਹੈ ।

ਫਿਰ ਇਥੇ ਆਈ. ਏ. ਐਸ. ਦੀ ਸੀਲੈਕਸ਼ਨ ਦਾ ਜ਼ਿਕਰ ਕੀਤਾ ਗਿਆ ਹੈ । ਕਿਹਾ ਗਿਆ ਹੈ ਕਿ ਜਿਹੜੇ ਸੀਨੀਅਰ ਮੋਸਟ ਆਦਮੀ ਸਟੇਟ ਵਿਚ ਸਨ ਉਨ੍ਹਾਂ ਨੂੰ ਆਈ. ਏ. ਐਸ. ਦੀ ਸੀਲੈਕਸ਼ਨ ਕਰਨ ਵਾਲੇ ਬੋਰਡ ਵਿਚ ਨਹੀਂ ਰਖਿਆ ਗਿਆ । ਅਸਲ ਗੱਲ ਇਹ ਹੈ ਕਿ ਅਸੀਂ ਇਸ ਬਾਰੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਜਿਹੜਾ ਬੋਰਡ ਆਈ. ਏ. ਐਸ. ਦੀ ਸੀਲੈਕਸ਼ਨ ਕਰਦਾ ਹੈ ਅਸੀਂ ਉਸ ਵਿਚ ਚੀਫ ਸੈਕਟਰੀ, ਫਿਨਾਂਸ਼ਲ ਕਮਿਸ਼ਨਰ ਅਤੇ ਬਾਕੀ ਦੇ ਕਮਿਸ਼ਨਰਾਂ ਵਿਚੋਂ ਵਾਰੀ ਵਾਰੀ ਕੁਝ ਨੂੰ ਭੇਜਦੇ ਹਾਂ । ਇਹ ਇਸ ਕਰਕੇ ਕੀਤਾ ਹੋਇਆ ਹੈ ਕਿ ਜੇ ਹਰ ਸਾਲ ਇਕੋ ਸੀਨੀਅਰ-ਮੋਸਟ ਅਫਸਰ ਨੂੰ ਭੇਜੀਏ ਤਾਂ ਇਹ ਹੋ ਸਕਦਾ ਹੈ ਕਿ ਜਿਹੜੇ ਕੈਂਡੀਡੇਟਸ ਦੇ ਨਾਂ ਭੇਜੇ ਜਾਣ ਉਨ੍ਹਾਂ ਵਿਚੋਂ ਕਿਸੇ ਦੇ ਕੰਮ ਤੋਂ ਜਾਂ ਹੋਰ ਤਰ੍ਹਾਂ ਉਹ ਅਫ਼ਸਰ ਪਰੈਜੂਡਿਸ ਹੋ ਜਾਏ ਜਿਹੜਾ ਕਿ ਉਸ ਦੀ ਸੀਲੈਕਸ਼ਨ ਵਿਚ ਸਦੇਰਾਹ ਹੋ ਸਕਦਾ ਹੈ । ਕਈ ਅਫਸਰਾਂ ਦਾ ਸੁਭਾ ਹੁੰਦਾ ਹੈ ਕਿ ਉਹ ਥੋੜ੍ਹੀ ਜਿਹੀ ਗੱਲ ਤੋਂ ਪਰੈਜੂਡਿਸ ਵੀ ਹੋ ਜਾਂਦੇ ਹਨ । ਇਸ ਕਰ ਕੇ ਜੇ ਹਰ ਵਾਰੀ ਉਹੋ ਹੀ ਅਫਸਰ ਬੋਰਡ ਵਿਚ ਹੋਵੇ ਤਾਂ ਕਈ ਉਮੀਦਵਾਰਾਂ ਨੂੰ ਕਦੇ ਵੀ ਕੋਈ ਚਾਂਸ ਨਹੀਂ ਮਿਲ ਸਕਦਾ ਕਿਉਂਕਿ ਉਸ ਬਾਰੇ ਜਿਹੜਾ ਇੰਪਰੈਸ਼ਨ ਇਕ ਵਾਰੀ ਉਸ ਅਫਸਰ ਦੇ ਮਨ ਵਿਚ ਬਣ ਜਾਏ ਉਹੋ ਹੀ ਹਮੇਸ਼ਾ ਬਣਿਆ ਰਹਿੰਦਾ ਹੈ, ਭਾਵੇਂ ਉਹ ਇੰਪਰੈਸ਼ਨ ਪਿਛਲੇ ਦਸਾਂ ਸਾਲਾਂ ਦਾ ਬੈਠਾ ਹੋਇਆ ਹੋਵੇ । ਇਸ ਕਰਕੇ ਅਸੀਂ ਇਹ ਕੀਤਾ ਹੋਇਆ ਹੈ ਕਿ ਚੀਫ ਸੈਕਟਰੀ, ਫਿਨਾਂਸ਼ਲ ਕਮਿਸ਼ਨਰ ਤੇ ਤਿੰਨ ਕਮਿਸ਼ਨਰਾਂ ਵਿਚੋਂ ਹਰ ਸਾਲ ਬਦਲ ਕੇ ਵਾਰੀ ਵਾਰੀ ਭੇਜਦੇ ਹਾਂ । ਇਸ ਦੇ ਅਲਾਵਾ ਮੈਂ ਇਸ ਸਿਲਸਿਲੇ ਵਿਚ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰ ਸਾਡੇ ਉਸ ਬੋਰਡ ਵਿਚ ਜਾਂਦੇ ਹਨ ਉਨ੍ਹਾਂ ਦੀ ਆਖਰੀ ਰਾਏ ਨਹੀਂ ਹੁੰਦੀ । ਉਥੇ ਰਾਏ ਤਾਂ ਚਲਦੀ ਹੈ ਚੇਅਰਮੈਨ, ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦੀ । ਜਿਤਨੇ ਨਾਂ ਉਸ ਬੋਰਡ ਪਾਸ ਭੇਜੇ ਜਾਂਦੇ ਹਨ ਉਹ ਉਨ੍ਹਾਂ ਸਾਰਿਆਂ ਦੇ ਕਾਗ਼ਜ਼ ਪੱਤਰ ਮੰਗਾਉਂਦਾ ਹੈ ਤੇ ਨਾਲੇ ਉਨ੍ਹਾਂ ਅਫਸਰਾਂ ਦੀ ਰਾਏ ਲੈਂਦਾ ਹੈ । ਫਿਰ ਉਨ੍ਹਾਂ ਦੀ ਆਪਣੇ ਆਦਮੀਆਂ ਕੋਲੋਂ ਗ੍ਰੇਡੇਸ਼ਨ ਬਣਵਾਉਂਦਾ ਹੈ, ਉਨ੍ਹਾਂ ਦੀਆਂ ਕੇਟੇਗਰੀਜ਼ ਬਣਵਾਉਂਦਾ ਹੈ । ਫਿਰ ਤਿਆਰ ਹੋ ਕੇ ਉਨ੍ਹਾਂ ਬਾਰੇ ਸਾਡੇ ਅਫਸਰਾਂ ਨਾਲ ਡਿਸਕਸ਼ਨ ਕਰਦਾ ਹੈ । ਫਿਰ ਡਿਸਕਸ਼ਨ ਕਰ ਕੇ ਉਨ੍ਹਾਂ ਦਾ ਫੈਸਲਾ ਬੋਰਡ

[ਮੁੱਖ ਮੰਤਰੀ]

ਦੇ ਮੈਂਬਰਾਂ ਦੀ ਬਹੁ-ਗਿਣਤੀ ਦੀ ਰਾਏ ਨਾਲ ਨਹੀਂ ਹੁੰਦਾ, ਇਹ ਫੈਸਲਾ ਤਾਂ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਦੀ ਰਾਏ ਨਾਲ ਹੁੰਦਾ ਹੈ ਫਿਰ ਮੇਰੇ ਪ੍ਰਾਈਵੇਟ ਸੈਕਟਰੀ ਬਾਰੇ ਆਖਿਆ ਗਿਆ ਹੈ ਕਿ ਉਸ ਨੂੰ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਅਤੇ ਬੋਰਡ ਨੇ ਦੋ ਵਾਰੀ ਆਈ. ਏ. ਐਸ. ਲਈ ਰੀਜੈਕਟ ਕਰ ਦਿੱਤਾ ਸੀ, ਫਿਰ ਵੀ ਉਸ ਨੂੰ ਆਈ. ਏ. ਐਸ. ਦੇ ਬਰਾਬਰ ਦੇ ਰੈਂਕ ਦੀ ਪੋਸਟ ਤੇ ਲਾ ਦਿੱਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਠੀਕ ਹੈ ਕਿ ਉਹ ਦੋ ਵਾਰੀ ਰੀਜੈਕਟ ਹੋ ਚੁਕਿਆ ਸੀ ਪਰ ਉਹ ਇਸ ਵਾਸਤੇ ਰੀਜੈਕਟ ਨਹੀਂ ਸੀ ਹੋਇਆ ਕਿ ਉਹ ਕਾਬਲ ਨਹੀਂ ਸੀ, ਉਹ ਕਾਬਲ ਤਾਂ ਹੈ ਪਰ ਉਸ ਨੂੰ ਇਸ ਲਈ ਸੀਲੈਕਟ ਨਹੀਂ ਕੀਤਾ ਗਿਆ ਸੀ ਕਿਉਂਕਿ ਉਸ ਨੂੰ ਫੀਲਡ ਦਾ ਤਜਰਬਾ ਹਾਸਲ ਨਹੀਂ ਸੀ । ਉਹ ਕਾਬਲ ਤਾਂ ਸੀ ਪਰ ਉਸ ਨੂੰ ਸਾਰਿਆਂ ਪਾਸਿਆਂ ਦਾ ਤਜਰਬਾ ਹਾਸਲ ਨਹੀਂ ਸੀ । ਸਾਡੇ ਬਹੁਤ ਸਾਰੇ ਆਦਮੀ ਇਸੇ ਕਰ ਕੇ ਰੀਜੈਕਟ ਕੀਤੇ ਜਾਂਦੇ ਰਹੇ ਨੇ ਕਿਉਂਕਿ ਉਨ੍ਹਾਂ ਨੂੰ ਐਡਮਨਿਸਟ੍ਰੇਟਿਵ ਸਾਈਡ ਦਾ ਤਜਰਬਾ ਹਾਸਲ ਨਹੀਂ ਹੁੰਦਾ ਸੀ, ਹਾਲਾਂਕਿ ਉਨ੍ਹਾਂ ਨੂੰ ਸੈਕ੍ਰੇਟੇਰੀਅਟ ਸਾਈਡ ਦਾ ਚੰਗਾ ਤਜਰਬਾ ਹੁੰਦਾ ਸੀ । ਆਈ. ਏ. ਐਸ. ਵਿਚ ਉਨ੍ਹਾਂ ਨੂੰ ਲਿਆ ਜਾਂਦਾ ਹੈ ਜਿਨ੍ਹਾਂ ਨੂੰ ਸਾਰਿਆਂ ਪਾਸਿਆਂ ਦਾ ਤਜਰਬਾ ਹਾਸਲ ਹੋਵੇ । ਇਸੇ ਕਰ ਕੇ ਉਸ ਨੂੰ ਜੁਆਇੰਟ ਡਾਇਰੈਕਟਰ, ਰੂਰਲ ਇੰਡਸਟ੍ਰੀਜ਼ ਲਗਾ ਦਿੱਤਾ ਗਿਆ ਹੈ ਤਾਕਿ ਉਹ ਬਾਹਰ ਦਾ ਤਜਰਬਾ ਵੀ ਹਾਸਲ ਕਰ ਲਵੇ ਤੇ ਆਈ. ਏ. ਐਸ. ਲਈ ਅਪਣੀ ਕਿਸਮਤ ਅਜ਼ਮਾ ਲਵੇ । ਨਾਨ-ਪੀ. ਸੀ. ਐਸ. ਕੈਟੇਗਰੀ ਵਿਚੋਂ ਅਸੀਂ ਨਾਮੀਨੇਸ਼ਨ ਲਈ ਹਰ ਸਾਲ ਦੋ ਆਦਮੀ ਭੇਜਦੇ ਹਾਂ । ਉਨ੍ਹਾਂ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਉਨ੍ਹਾਂ ਨੂੰ ਤਿੰਨ ਤਿੰਨ ਪ੍ਰਕਾਰ ਦਾ ਤਜਰਬਾ ਹੋਵੇ । ਜਿਸ ਆਦਮੀ ਨੂੰ ਸੈਕ੍ਰੇਟੇਰੀਅਟ ਤੋਂ ਬਾਹਰ ਦਾ ਤਜਰਬਾ ਹਾਸਲ ਨਾ ਹੋਵੇ ਉਸ ਨੂੰ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਵਾਲੇ ਨਹੀਂ ਸੀਲੈਕਟ ਕਰਦੇ, ਬਲਕਿ ਉਹ ਉਨ੍ਹਾਂ ਦਾ ਨਾਂ ਕਨਸਿਡਰ ਵੀ ਨਹੀਂ ਕਰਦੇ । ਇਸ ਕਰਕੇ ਇਨ੍ਹਾਂ ਨੂੰ ਹੁਣ ਅਸੀਂ ਬਾਹਰਲੀਆਂ ਡਿਊਟੀਆਂ ਤੇ ਭੇਜ ਰਹੇ ਹਾਂ ਤਾਕਿ ਉਹ ਪਬਲਿਕ ਸਰਵਿਸ ਕਮਿਸ਼ਨ ਵਲੋਂ ਮੁਕੱਰਰ ਕੀਤਾ ਤਜਰਬਾ ਹਾਸਲ ਕਰ ਲੈਣ । ਅਸੀਂ ਉਨ੍ਹਾਂ ਦੇ ਨਾਂ ਬਗੈਰ ਉਨ੍ਹਾਂ ਦੇ ਹਰ ਪਾਸੇ ਦੇ ਤਜਰਬੇ ਹਾਸਲ ਕੀਤੇ ਦੇ ਆਈ. ਏ. ਐਸ. ਸੀਲੈਕਸ਼ਨ ਲਈ ਨਹੀਂ ਭੇਜਣਾ ਚਾਹੁੰਦੇ ਔਰ ਬਦਨਾਮੀ ਹਾਸਲ ਨਹੀਂ ਕਰਨਾ ਚਾਹੁੰਦੇ, ਕਿਉਂਕਿ ਜੇ ਅਸੀਂ ਉਨ੍ਹਾਂ ਦੇ ਨਾਂ ਭੇਜੀਏ ਤੇ ਉਹ ਨਾ ਚੁਣੇ ਜਾਣ ਤਾਂ ਸਾਡੀ ਬਦਨਾਮੀ ਹੁੰਦੀ ਹੈ ।

ਇਸ ਦੇ ਅਲਾਵਾ ਉਨ੍ਹਾਂ ਨੇ ਉਸ ਆਦਮੀ ਦਾ ਜ਼ਿਕਰ ਕੀਤਾ ਹੈ ਜਿਹੜਾ ਮੇਰਾ ਪੀ. ਏ. ਹੁੰਦਾ ਸੀ । ਉਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪਹਿਲੇ ਉਹ ਪੀ. ਏ. ਬਣਿਆ ਸੀ, ਉਸ ਤੋਂ ਬਾਅਦ ਉਹ ਗੌਰਮਿੰਟ ਆਫ ਇੰਡੀਆ ਵਿਚ ਸੀਲੈਕਟ ਹੋਇਆ ਸੀ, ਫਿਰ ਐਗਰੀਕਲਚਰ ਯੂਨੀਵਰਸਿਟੀ ਵਾਲਿਆਂ ਨੇ ਵੀ ਉਸ ਨੂੰ ਸੀਲੈਕਟ ਕਰ ਲਿਆ ਸੀ । ਇਸ ਦੇ ਅਲਾਵਾ ਜਿਤਨੇ ਪੈਸਿਆਂ ਤੇ ਅਸੀਂ ਉਸ ਨੂੰ ਲਾਇਆ ਹੈ ਇਸ ਨਾਲੋਂ ਵਧ ਪੈਸੇ ਉਸ ਨੂੰ ਬਾਹਰੋਂ ਆਫਰ ਹੁੰਦੇ ਸੀ । ਹੁਣ ਦੱਸੋ ਜੇਕਰ ਅਸੀਂ ਉਸ ਨੂੰ ਲਗਾ ਲਿਆ ਹੈ ਤਾਂ ਕੀ ਹਰਜ ਵਾਲੀ ਗੱਲ ਕੀਤੀ ਹੈ ? ਅਸੀਂ ਜੇ ਉਸ ਦੀ ਕਾਬਲੀਅਤ ਤੋਂ ਫਾਇਦਾ ਉਠਾ ਰਹੇ ਹਾਂ ਤਾਂ ਕੀ ਮਾੜੀ ਗੱਲ ਕਰ ਰਹੇ ਹਾਂ ? ਇਸ ਹਾਊਸ ਦੀ ਪਿਛਲੀ ਅਸੈਂਬਲੀ ਦੀ ਇਵੈਲੂਏਸ਼ਨ ਕਮੇਟੀ ਨੇ ਜਿਹੜੀ ਰਿਪੋਰਟ ਦਿੱਤੀ ਸੀ ਉਹ ਉਸ ਆਦਮੀ ਨੇ ਤਿਆਰ ਕੀਤੀ ਸੀ । ਉਹ ਕਾਬਲ ਆਦਮੀ ਹੈ । ਇਸ ਗੱਲ ਵਿਚ ਮੈਨੂੰ ਕੋਈ ਦਲੀਲ ਨਜ਼ਰ ਨਹੀਂ ਆਉਂਦੀ ਕਿ ਉਹ ਆਦਮੀ ਕਿਉਂਕਿ ਪ੍ਰਤਾਪ ਸਿੰਘ ਨਾਲ ਲਗਾ ਰਿਹਾ ਹੈ ਉਹ ਇਸੇ ਕਰ ਕੇ ਤਰੱਕੀ ਨਾ ਕਰੇ, ਭਾਵੇਂ ਉਹ ਕਿਤਨਾ ਹੀ ਲਾਇਕ ਹੋਵੇ । ਉਸ ਨੇ ਜੋ ਤਰਕੀ

ਕੀਤੀ ਹੈ ਤਾਂ ਕੀ ਨੁਕਸ ਵਾਲੀ ਗੱਲ ਹੋਈ ਹੈ ? ਫਿਰ ਆਪੋਜ਼ੀਸ਼ਨ ਦੇ ਲੀਡਰ ਨੂੰ ਮੈਂ ਦਸਦਾ ਹਾਂ ਕਿ ਮੇਰੀ ਇਹ ਬੜੀ ਖਾਹਿਸ਼ ਹੈ ਕਿ ਮੈਂ ਪੰਜਾਬ ਦੀ ਇੰਡਸਟਰੀ ਨੂੰ ਵਧਾਵਾਂ । ਇਹ ਆਦਮੀ ਜਿਹੜੇ ਮੈਂ ਚੁਣ ਚੁਣ ਕੇ ਲਾਏ ਨੇ ਇਹ ਇਸੇ ਕਰਕੇ ਲਾਏ ਨੇ । ਇਨ੍ਹਾਂ ਚੀਜ਼ਾਂ ਦਾ ਤੁਸੀਂ ਨਤੀਜਾ ਵੇਖਣਾ, ਕਾਹਲੇ ਪਿਆਂ ਨਤੀਜੇ ਦਾ ਨਹੀਂ ਪਤਾ ਲਗਦਾ । ਇਹ ਤੁਹਾਨੂੰ ਸਾਲ ਦੋ ਸਾਲ ਬਾਅਦ ਹੀ ਪਤਾ ਲਗ ਸਕੇਗਾ ਕਿ ਕਿਤਨੀ ਤਰੱਕੀ ਪੰਜਾਬ ਦੀ ਇੰਡਸਟਰੀ ਨੇ ਇਨ੍ਹਾਂ ਚੀਜ਼ਾਂ ਕਰਕੇ ਕੀਤੀ ਹੈ । (ਵਿਘਨ) ਸਰਦਾਰ ਲਛਮਣ ਸਿੰਘ ਨੂੰ ਤਾਂ ਖੇਤੀ ਵਾਲੀ ਸਾਈਡ ਦਾ ਵੀ ਪੂਰਾ ਪਤਾ ਨਹੀਂ । ਮੈਂ ਅਰਜ਼ ਕਰਦਾ ਹਾਂ ਕਿ ਉਹ ਆਦਮੀ ਤੁਹਾਡੇ ਤੇ ਮੇਰੇ ਦੋਹਾਂ ਨਾਲੋਂ ਜ਼ਿਆਦਾ ਰੂਰਲ ਮਾਈਂਡਿਡ ਹੈ । (ਸਰਦਾਰ ਗੁਰਚਰਨ ਸਿੰਘ ਵਲੋਂ ਵਿਘਨ) ਤੁਸੀਂ ਕੀ ਆਖਦੇ ਹੋ ? ਤੁਸੀਂ ਤਾਂ ਨਾ ਤਿੰਨਾਂ ਵਿਚ ਹੋ ਨਾ ਤੇਰ੍ਹਾਂ ਵਿਚ ਤੇ ਬੇਰਾਂ ਦੇ ਟੋਕਰੇ ਵਿਚ ਹੋ । (ਸ਼ੋਰ)

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮੈਡਮ, ਕੀ ਕੋਈ ਮਨਿਸਟਰ ਕਿਸੇ ਆਨਰੇਬਲ ਮੈਂਬਰ ਦੇ ਖਿਲਾਫ ਇਸ ਤਰ੍ਹਾਂ ਦੇ ਰੀਮਾਰਕਸ ਪਾਸ ਕਰ ਸਕਦਾ ਹੈ ?

**ਡਿਪਟੀ ਸਪੀਕਰ** : ਮੈਨੂੰ ਇਸ ਗੱਲ ਤੇ ਬੜਾ ਅਫਸੋਸ ਹੈ । ਤੁਸੀਂ ਇਕ ਪਾਸੇ ਤਾਂ ਉਨ੍ਹਾਂ ਨੂੰ ਸਪੀਚ ਕਰਦਿਆਂ ਇੰਟਰਪਟ ਕਰ ਰਹੇ ਹੋ ਤੇ ਨਾਲੇ ਸਕੂਲ ਦੇ ਬਚਿਆਂ ਦੀ ਤਰ੍ਹਾਂ ਸ਼ਿਕਾਇਤਾਂ ਲਾਉਂਦੇ ਹੋ । (I am sorry to point out that on the one hand the hon. Member is interrupting the Chief Minister in his speech and on the other he is complaining like a school boy.)

**Babu Ajit Kumar** : On a point of order, Madam.

**Deputy Speaker** : The hon. Member should take his seat, please.

**Babu Ajit Kumar** : I am standing on a point of Order, Madam.

**Deputy Speaker** : Mr. Ajit Kumar, this is second time. Now I will be compelled to take some action.

**Babu Ajit Kumar** : I am rising on a point of Order, Madam.

**Deputy Speaker** : But this is not the way. The hon. Member should please sit down.

(Babu Ajit Kumar, at this stage resumed his seat and then again rose.)

**ਬਾਬੂ ਅਜੀਤ ਕੁਮਾਰ** : ਡਿਪਟੀ ਸਪੀਕਰ ਸਾਹਿਬਾ, ਮੈਂ ਪੁਆਇੰਟ ਆਫ ਆਰਡਰ ਤੇ ਇਹ ਪੁਛਣਾ ਚਾਹੁੰਦਾ ਹਾਂ ਕਿ 40 ਮਿੰਟ ਤਾਂ ਚੀਫ ਮਨਿਸਟਰ ਨੇ ਹੀ ਲੈ ਲਏ ਹਨ । ਇਸ ਦੇ ਅਲਾਵਾ ਹੋਮ ਮਨਿਸਟਰ ਸਾਹਿਬ ਨੇ ਵੀ ਡੀਬੇਟ ਦਾ ਜਵਾਬ ਦੇਣ ਲਈ ਵਕਤ ਲੈਣਾ ਹੈ । ਬਾਕੀ ਮੈਂਬਰਾਂ ਨੇ ਵੀ ਬੋਲਣਾ ਹੈ । ਇਨ੍ਹਾਂ ਮਨਿਸਟਰ ਸਾਹਿਬਾਨ ਨੇ ਤਾਂ ਇਸ ਤਰ੍ਹਾਂ ਵਕਤ ਹੀ ਜ਼ਾਇਆ ਕਰਨਾ ਹੈ, ਕਿਉਂਕਿ ਜਿਸ ਤਰ੍ਹਾਂ ਇਹ ਬੋਲ ਰਹੇ ਹਨ ਇਹ ਤਾਂ ਵਕਤ ਜ਼ਾਇਆ ਕਰਨ ਵਾਲੀ ਹੀ ਗੱਲ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਲਈ ਬੋਲਣ ਦੇ ਟਾਈਮ ਤੇ ਲਿਮਿਟ ਮੁਕੱਰਰ ਕਰੋ ।

**Deputy Speaker :** I do not want to have guidance from the hon. Member. This is my duty and I am performing my duty.

**श्री जगन्नाथ :** आन ए प्वायंट आफ आर्डर, मैडम, मेरा प्वायंट आफ आर्डर यह है कि हम भी अपनी अपनी कन्स्टीच्वैंसी से चुन कर आए हुए हैं और जिन लोगों ने हमें यहां चुन कर भेजा है उनकी आवाज़ हमने यहां पहुंचानी है। हम कोई चीफ मिनिस्टर के मुंह को या होम मिनिस्टर के मुंह को देखने के लिये यहां नहीं आए हैं। हमें भी बोलने के लिये टाइम चाहिए ............

**Deputy Speaker :** This is no point of order.

**ਮੁੱਖ ਮੰਤਰੀ :** ਮੈਂ ਹੋਰ ਜ਼ਿਆਦਾ ਵਕਤ ਨਹੀਂ ਲੈਂਦਾ। ਆਪੋਜ਼ੀਸ਼ਨ ਦੇ ਲੀਡਰ ਨੇ ਖੁਲ੍ਹ ਕੇ ਤਕਰੀਰ ਕੀਤੀ ਸੀ, ਉਨ੍ਹਾਂ ਜਿਹੜੀਆਂ ਗੱਲਾਂ ਆਖੀਆਂ ਸਨ ਉਨ੍ਹਾਂ ਦਾ ਜਵਾਬ ਦੇਣਾ ਮੈਂ ਜ਼ਰੂਰੀ ਸਮਝ ਕੇ ਵਕਤ ਲਿਆ ਹੈ। ਕਿਉਂਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਨੁਕਤਾਚੀਨੀ ਕਰਨ ਦਾ ਹਮੇਸ਼ਾ ਹਕ ਹੁੰਦਾ ਹੈ, ਇਸ ਕਰਕੇ ਉਨ੍ਹਾਂ ਜਿਹੜੀਆਂ ਗੱਲਾਂ ਕੀਤੀਆਂ ਸਨ ਉਨ੍ਹਾਂ ਦਾ ਜਵਾਬ ਮੈਂ ਉਨ੍ਹਾਂ ਨੂੰ ਇਨ ਕਾਨਫੀਡੈਂਸ ਲੈ ਕੇ ਦਿਤਾ ਹੈ। ਇਹ ਗਲਾਂ ਤਾਂ ਉਨ੍ਹਾਂ ਨੇ ਇਥੇ ਪੁੱਛੀਆਂ ਹਨ। ਜੇਕਰ ਉਹ ਬਾਹਰ ਵੀ ਪੁਛਣ ਤਾਂ ਮੈਂ ਬਾਹਰ ਵੀ ਉਨ੍ਹਾਂ ਨੂੰ ਦਸਾਂਗਾ। ਇਹ ਉਨ੍ਹਾਂ ਦਾ ਪ੍ਰਿਵਿਲੇਜ ਹੈ। ਇਸ ਕਰਕੇ ਉਨ੍ਹਾਂ ਦਾ ਜਵਾਬ ਦੇਣਾ ਮੇਰਾ ਫਰਜ਼ ਬਣਦਾ ਹੈ। ਜੇਕਰ ਮੈਂ ਉਨ੍ਹਾਂ ਗੱਲਾਂ ਦਾ ਜਵਾਬ ਨਾ ਦਿੰਦਾ ਤਾਂ ਇਹ ਕਿਹਾ ਜਾਂਦਾ ਕਿ ਆਪੋਜ਼ੀਸ਼ਨ ਦੇ ਲੀਡਰ ਨੇ ਇਹ ਗਲਾਂ ਕਹੀਆਂ ਸੀ ਤੇ ਮੈਂ ਉਨ੍ਹਾਂ ਦਾ ਜਵਾਬ ਨਹੀਂ ਦਿਤਾ। (ਵਿਘਨ) ਡਾਇਰੈਕਟਰ ਆਫ ਇੰਡਸਟ੍ਰੀਜ਼ ਬਾਰੇ ਇਨ੍ਹਾਂ ਨੇ ਕਿਹਾ ਕਿ ਉਹ ਕਿਸ ਦੇ ਖਰਚ ਤੇ ਅਮਰੀਕਾ ਗਏ। ਤੁਹਾਨੂੰ ਪਤਾ ਹੈ ਕਿ ਜਿਤਨੇ ਅਫਸਰ ਇਸ ਤਰਾਂ ਜਾਂਦੇ ਹਨ ਉਹ ਕਿਸੇ ਨਾ ਕਿਸੇ ਵਲੋਂ ਸਪੌਂਸਰ ਹੋਕੇ ਜਾਂਦੇ ਹਨ। ਡਾਇਰੈਕਟਰ ਦਾ ਨਾਮ ਵੀ ਉਨ੍ਹਾਂ ਨੇ ਭੇਜਿਆ ਸੀ। ਪਹਿਲਾਂ ਉਹ ਲੋਕ ਮਦਰਾਸ ਵਿਚ ਸਨ। ਉਥੋਂ ਇਥੇ ਆਏ ਤਾਂ ਉਨ੍ਹਾਂ ਨੇ ਪੰਜਾਬੀਆਂ ਦੇ ਡੌਲੇ ਵੇਖੇ, ਕੰਮ ਸੁਣਿਆ....(ਵਿਘਨ) ਹਾਂ ਜੀ, ਜਿਹੜੇ ਸਿਆਸਤ ਦੇ ਪੁਰਾਣੇ ਪਹਿਲਵਾਨ ਸਨ ਉਹ ਤਾਂ ਬਹਿਕਦੇ ਜਾਂਦੇ ਹਨ। ਹੁਣ ਨਵੇਂ ਨਵੇਂ ਪਹਿਲਵਾਨ ਆਉਣੇ ਹੀ ਹੋਏ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੇ ਇਨ੍ਹਾਂ ਦਾ ਕੰਮ ਦੇਖਿਆ ਤੇ ਸੋਚਿਆ ਕਿ ਇਨ੍ਹਾਂ ਨੂੰ ਉਤਾਹਾ ਉਠਾਉ। ਸਰਕਾਰ ਨੇ ਸਾਰਾ ਖਰਚ ਨਹੀਂ ਕੀਤਾ, ਕਿਰਾਇਆ ਨਹੀਂ ਦਿਤਾ। ਜੋ ਤਜਰੁਬਾ ਉਹ ਲੈ ਕੇ ਆਏ ਹਨ ਉਹ ਸੂਬੇ ਨੂੰ ਅੱਗੇ ਵਧਾਏਗਾ। ਬਾਕੀ ਜੋ ਉਨ੍ਹਾਂ ਦੇ ਬਿਜਲੀ ਦੇ ਬੋਰਡ ਦੇ ਮੈਂਬਰ ਬਾਰੇ ਕਹਿੰਦੇ ਹੋ ਤਾਂ ਉਸ ਦਾ ਕੋਈ ਅਲਾਉਂਸ ਤਾਂ ਨਹੀਂ ਮਿਲਣਾ ਉਸ ਨੂੰ। ਇੰਡਸਟਰੀ ਨੂੰ ਬਿਜਲੀ ਦੀ ਲੋੜ ਬਹੁਤ ਜ਼ਿਆਦਾ ਹੈ ਤੇ ਜੇ ਬੋਰਡ ਵਿਚ ਡਾਇਰੈਕਟਰ ਆਫ ਇੰਡਸਟਰੀ ਵੀ ਹੋਵੇ ਤਾਂ ਉਹ ਇਸ ਸਿਲਸਿਲੇ ਵਿਚ ਠੀਕ ਫੈਸਲੇ ਕਰਨ ਵਿਚ ਮਦਦ ਦੇ ਸਕੇਗਾ। ਇਸ ਨਾਲ ਇੰਡਸਟਰੀ ਵਧੇਗੀ। ਇਸ ਕਰਕੇ ਮੈਂਬਰ ਬਣਾਇਆ ਹੈ ਕਿ ਇੰਡਸਟਰੀ ਨੂੰ ਬਿਜਲੀ ਮਿਲਦੀ ਰਹੇ। ਇਸ ਕਰਕੇ ਦੋ ਤਿੰਨ ਤਬਦੀਲੀਆਂ ਕੀਤੀਆਂ ਹਨ। ਕਿਸੇ ਨੂੰ ਇੰਡਸਟਰੀ ਲਾਉਣ ਦਾ ਲਾਈਸੈਂਸ ਤਾਂ ਦੇ ਦੇਈਏ ਮਗਰ ਬਿਜਲੀ ਨਾ ਦੇਈਏ ਜਾਂ ਅਨਸਰਟਨਟੀ ਹੋਵੇ ਤਾਂ ਉਹ ਇੰਡਸ-ਟਰੀ ਇਥੇ ਨਹੀਂ ਰਹੇਗੀ, ਸੂਬੇ ਤੋਂ ਬਾਹਰ ਚਲੀ ਜਾਵੇਗੀ। ਇਸ ਤਰ੍ਹਾਂ ਕੁਆਰਡੀਨੇਸ਼ਨ ਹੋਵੇਗੀ। ਉਸ ਨੇ ਮਹੀਨੇ ਵਿਚ ਇਕ ਦੋ ਮੀਟਿੰਗਜ਼ ਵਿਚ ਸ਼ਾਮਿਲ ਹੋਣਾ ਹੁੰਦਾ ਹੈ ਆਪਣੀ ਸਲਾਹ ਦਿੰਦਾ ਹੈ, ਇਸ ਵਿਚ ਕੋਈ ਬੁਰਿਆਈ ਨਹੀਂ। ਫਿਰ ਇਲੈਕਟ੍ਰੀਸਿਟੀ ਬੋਰਡ ਨੇ ਬਹੁਤ ਸਾਰੀਆਂ ਚੀਜ਼ਾਂ

ਖਰੀਦਣੀਆਂ ਹੁੰਦੀਆਂ ਹਨ ਹਨ । ਮੈਂ ਨਿੰਦਣ ਲਈ ਨਹੀਂ ਕਹਿੰਦਾ । ਉਹ ਸੂਬੇ ਤੋਂ ਬਾਹਰੋਂ ਦੂਜਿਆਂ ਸੂਬੀਆਂ ਤੋਂ ਖਰੀਦ ਕਰਦੇ ਹਨ । ਜਿਹੜੀ ਚੀਜ਼ ਪੰਜਾਬ ਵਿਚ ਬਣਦੀ ਹੈ ਉਹ ਡਾਇਰੈਕਟਰ ਦਸ ਸਕਦਾ ਹੈ ਅਤੇ ਜ਼ੋਰ ਪਾ ਸਕਦਾ ਹੈ ਕਿ ਉਹ ਪੰਜਾਬ ਵਿਚੋਂ ਹੀ ਖਰੀਦੀ ਜਾਵੇ । ਉਹ ਕੁਆਲੇਟੀ ਵੀ ਠੀਕ ਰਖਵਾ ਸਕਦਾ ਹੈ । ਇਸ ਤਰ੍ਹਾਂ ਇਹ ਸਾਰੀਆਂ ਗੱਲਾਂ ਇੰਟਰ-ਲਿੰਕਡ ਹੋਣ ਕਰਕੇ ਉਸ ਨੂੰ ਬੋਰਡ ਦਾ ਮੈਂਬਰ ਬਣਾਇਆ ਹੈ ।

ਇਨ੍ਹਾਂ ਨੇ ਇਕ ਹੋਰ ਗੱਲ ਕਹੀ ਕਿ ਪੁਲਿਸ ਦੇ ਜੋ ਅਨਫਿਟ ਹੋ ਕੇ ਆਦਮੀ ਕਢੇ ਗਏ ਉਹ ਸਪੋਰਟਸ ਡਿਪਾਰਟਮੈਂਟ ਵਿਚ ਲਗਾ ਦਿਤੇ, ਇਕ ਨੂੰ ਡਾਇਰੈਕਟਰ ਫਾਰ ਪਰਚੇਜ਼ ਆਫ ਸਟੋਰਜ਼ ਬਣਾ ਦਿਤਾ । ਇਸ ਬਾਰੇ ਅਰਜ਼ ਹੈ ਕਿ ਉਸ ਆਦਮੀ ਦਾ ਰਿਕਾਰਡ ਬਹੁਤ ਵਧੀਆ ਹੈ । ਉਹ ਆਦਮੀ ਬੜਾ ਚੰਗਾ ਹੈ ਪਰ ਉਸ ਦੀ ਉਥੇ ਦੇ ਸੈਕਟਰੀ ਨਾਲ ਬਣੀ ਨਹੀਂ । (ਵਿਘਨ) ਇਕ ਆਦਮੀ ਨੂੰ ਜੇ ਖਾਹਮਖਾਹ ਕੰਨਡੈਮ ਕਰਦੇ ਚਲੇ ਜਾਉ ਇਕ ਆਟੋਕਰੈਟਿਕ ਅਤੇ ਪੁਰਾਣੇ ਬਿਉਰੋਕਰੈਟਿਕ ਢੰਗ ਨਾਲ ਤਾਂ ਇਹ ਠੀਕ ਨਹੀਂ । ਉਹ ਕਾਮਯਾਬ ਸੀ ਮਗਰ ਪਰਸਨਲ ਬਾਇਸ ਦੇ ਅਧਾਰ ਤੇ ਭੈੜੀ ਰਿਪੋਰਟ ਦੇ ਦੇਣੀ, This is not the way of doing things (*Interruption*) ਸੈਕਟਰੀ ਨੂੰ ਸਜ਼ਾ ਨਹੀਂ ਦਿਤੀ ਜਾਂਦੀ ਬਹੁਤ ਵਡੇ ਹੁੰਦੇ ਹਨ । ਉਸ ਨੂੰ ਉਥੋਂ ਹਟਾ ਦਿਤਾ ਹੈ, ਹੋਰ ਕੋਈ ਸਜ਼ਾ ਨਹੀਂ ਦਿਤੀ । ਇਕ ਆਦਮੀ ਜਿਹੜਾ ਉਮਰ ਭਰ ਸਪੋਰਟਸਮੈਨ ਰਿਹਾ ਹੋਵੇ, ਪੁਲਿਸ ਵਿਚ ਰਹਿਣਾ ਤਾਂ ਬੁਰੀ ਗਲ ਨਹੀਂ.. (ਵਿਘਨ) ਚੰਗਾ ਮੈਂ ਬੈਠ ਜਾਂਦਾ ਹਾਂ ਪਰ ਫਿਰ ਨਾ ਕਹਿਣਾ ਕਿ ਮੈਂ ਕਈ ਪੁਆਇੰਟਸ ਟੱਚ ਨਹੀਂ ਕੀਤੇ । ਤੁਸੀਂ ਯਕੀਨ ਕਰੋ ਕਿ ਜਿਤਨੇ ਆਦਮੀ ਲਏ ਹਨ ਸਪੋਰਟਸ ਜਾਂ ਇੰਡਸਟਰੀਜ਼ ਲਈ ਬੇਹਦ ਇਮਾਨਦਾਰ ਹਨ । ਜੋ ਕੰਟਰੋਲਰ ਆਫ ਪਰਚੇਜਿਜ਼ ਲਾਇਆ ਹੈ ਉਹ ਪੁਲਿਸ ਵਿਚ ਵੀ ਇਮਾਨਦਾਰੀ ਲਈ ਬੜਾ ਮਸ਼ਹੂਰ ਸੀ । ਉਹ ਇਕ ਸਪੋਰਟਸਮੈਨ ਵੀ ਹੈ । ਆਉਂਦੇ ਹੀ ਉਸ ਨੇ ਉਥਲ ਪੁਥਲ ਕਰਕੇ ਮਹਿਕਮੇ ਨੂੰ ਚੰਗਾ ਬਣਾਇਆ ਹੈ, ਗੰਦੇ ਆਦਮੀਆਂ ਨੂੰ ਰੀਵਰਟ ਕੀਤਾ ਹੈ । ਜਿਥੇ 5-6 ਕਰੋੜ ਰੁਪਏ ਦਾ ਸਾਮਾਨ ਖਰੀਦਣਾ ਹੋਵੇ ਉਥੇ ਕਿਸੇ ਇਮਾਨਦਾਰ ਆਦਮੀ ਨੂੰ ਹੀ ਲਾਇਆ ਜਾ ਸਕਦਾ ਹੈ । ਐਡਮਨਿਸਟ੍ਰੇਸ਼ਨ ਨੂੰ ਚੰਗੀ ਤਰ੍ਹਾਂ ਚਲਾਉਣਾ ਕੋਈ ਮਾਮੂਲੀ ਗੱਲ ਨਹੀਂ ਹੈ । ਇਹ ਕੰਮ ਬੈਸਟ ਆਫ ਐਬਿਲਿਟੀ, ਟੈਕਟ ਅਤੇ ਸਿਆਣਪ ਮੰਗਦਾ ਹੈ । ਮੈਂ ਕਹਾਂਗਾ ਕਿ ਆਪੋਜ਼ੀਸ਼ਨ ਦੇ ਲੀਡਰ ਦੇ ਤੌਰ ਤੇ ਉਨ੍ਹਾਂ ਨੇ ਅਪੋਜ਼ ਕਰ ਕੇ ਆਪਣਾ ਕੰਮ ਪੂਰਾ ਕੀਤਾ ਹੈ ਅਤੇ ਮੀਅਰ ਆਪੋਜ਼ੀਸ਼ਨ ਕਰਨ ਵਿਚ ਉਹ ਕਾਮਯਾਬ ਹੋਏ ਹਨ ਪਰ ਜੋ ਉਨ੍ਹਾਂ ਦੀ ਸਾਰੀ ਜ਼ਿੰਦਗੀ ਦੀ ਬੈਕ-ਗਰਾਉਂਡ ਹੈ ਐਡਵੋਕੇਟ ਹੋਣ ਦੀ, ਫਿਰ ਜਣ ਦਾ ਕੰਮ ਕਰਨ ਦੀ ਉਸ ਵਿਚ ਉਹ ਕਾਮਯਾਬ ਨਹੀਂ ਹੋਏ । ਅਪੋਜ਼ ਕਰਨ ਵਿਚ ਵੀ ਉਹ ਪੂਰੇ ਕਾਮਯਾਬ ਤਾਂ ਹੁੰਦੇ ਜੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਆਰਗੂਮੈਂਟਸ ਦੇ ਕ੍ਰਸ਼ਿੰਗ ਜਵਾਬ ਨਾ ਮਿਲਦੇ । ਜਵਾਬ ਨੇ ਤਾਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਕਨਵਿਨਸ ਕਰਾ ਦਿਤਾ ਹੋਵੇਗਾ ਕਿ ਇਥੇ ਖਰਚ ਠੀਕ ਢੰਗ ਨਾਲ ਹੁੰਦਾ ਹੈ । ਐਡਮਨਿਸ਼ਟ੍ਰੇਸ਼ਨ ਟੋਨਅਪ ਹੋਈ ਹੈ ਅਤੇ ਸਾਰੇ ਮਹਿਕਮੇ ਖਾਸ ਕਰ ਐਜੂਕੇਸ਼ਨ ਅਤੇ ਇੰਡਸਟਰੀ ਬਹੁਤ ਚੰਗੀ ਤਰ੍ਹਾਂ ਕੰਮ ਕਰ ਰਹੇ ਹਨ ।

**उपाध्यक्षा** : पेश्तर इसके कि मैं चौधरी हरद्वारी लाल जी को काल अपान करूँ मैं आपको यह बताना चाहती हूँ कि मैं आपोजीशन और ट्रैयरी बैंचिज में कोई तमीज़ नहीं रखती । एक बजे गिलोटीन एप्लाई होगी तो इस समय में जितने ज्यादा मैंबर एकामोडेट हो सकेंगे करूँगी । (Before I call upon Chaudhri Hardwari Lal to speak, I want to tell the House that I do not

[Deputy Speaker]

discriminate between the Members whether they belong to the Opposition or to the Treasury Benches. The guillotine will be applied at 1.00 p.m. I will try to accommodate as many Members as I can during this time.)

**श्री बलरामजी दास टंडन** : मेरी दरखास्त है कि एप्रोप्रियेशन बिल के लिये हमने बहुत थोड़ा टाइम दिया है। अगर हाउस में भी इस के लिये दो दिन रखे हैं। इसलिये दरखास्त है कि टाइम बढ़ाया जाए।

**उपाध्यक्षा** : बजट पर डिसकशन हो चुकी, डिमांड्ज़ पर हो चुकी। और वैसे भी यह बात बिजनेस एडवाइज़री कमेटी में की जाती तो बेहतर होता। (The Budget and the Demands for grants have already been discussed. Moreover, it would have been better if this point had been raised in the Business Advisory Committee.)

**सरदार गुरदयाल सिंह ढिलों** : यह पहले भी हाउस में होता रहा है कि अगर आपोजीशन यह यकीन दिला दे कि हर बात में वह डिवीज़न नहीं लेंगे तो गिलोटीन पीरियड में भी कुछ वक्त निकाला जा सकता है। एक बार बेशक डिवीज़न ले लें।

(विघ्न)

**उपाध्यक्षा** : टाइम बढ़ाने में मुझे तो एतराज़ नहीं है। अगर आप लगातार ही बैठना चाहें तो मैं बैठी रहूँगी। (विघ्न) मैं यह कर दूंगी कि 1 बजे की बजाये 1.15 पर गिलोटीन एप्लाई करूँगी। इससे 15 मिनट और मिल जायेंगे। (I have no objection to extend the time. If the hon. Members want to sit continuously I shall also sit. (Interruption) I will apply guillotine at 1.15 p.m. in stead of 1.00 p.m. That will give them fifteen minutes more for discussion.)

**ਸਰਦਾਰ ਲਛਮਣ ਸਿੰਘ ਗਿਲ** : ਡਿਪਟੀ ਸਪੀਕਰ ਸਾਹਿਬਾ, ਮੈਂ ਇਹ ਬੇਨਤੀ ਕਰਾਂਗਾ ਕਿ ਇਸ ਬਿਲ ਤੇ ਹਾਊਸ ਦੀ ਅਜ ਦੀ ਦੂਜੀ ਬੈਠਕ ਵਿਚ ਬੋਲਣ ਦੀ ਇਜਾਜ਼ਤ ਦੇ ਦਿਉ। ਜਿਥੋਂ ਤਕ ਗਿਲੋਟੀਨ ਦਾ ਸਬੰਧ ਹੈ ਅਸੀਂ ਤੁਹਾਡੇ ਨਾਲ ਹਰ ਤਰ੍ਹਾਂ ਕੋਆਪਰੇਟ ਕਰਨ ਨੂੰ ਤਿਆਰ ਹਾਂ। ਪਰ 15 ਮਿੰਟ ਜੋ ਹੋਰ ਮਿਲਣਗੇ ਉਸ ਵਿਚ ਵੀ ਇਹ ਮੁਮਕਿਨ ਨਹੀਂ ਹੋਵੇਗਾ ਕਿ ਸਾਰੇ ਮੈਂਬਰ ਸਾਹਿਬਾਨ ਜੋ ਇਸ ਐਪ੍ਰੋਪਰੀਏਸ਼ਨ ਬਿਲ ਤੇ ਬੋਲਣਾ ਚਾਹੁੰਦੇ ਹਨ ਬੋਲ ਸਕਣ। ਇਸ ਲਈ ਇਸ ਨੂੰ ਦੂਜੀ ਬੈਠਕ ਵਿਚ ਡਿਸਕਸ ਕਰਨ ਦੀ ਆਗਿਆ ਦੇ ਦਿਤੀ ਜਾਵੇ। ਇਹ ਇਕ ਜ਼ਰੂਰੀ ਬਿਲ ਹੈ, ਇਸ ਲਈ ਮੈਂ ਟਰੇਜ਼ਰੀ ਬੈਂਚਿਜ਼ ਨੂੰ ਵੀ ਬਿਨੈ ਕਰਾਂਗਾ ਕਿ ਉਹ ਇਸ ਨਾਲ ਸਹਿਮਤ ਹੋਣ ਤੇ ਜੇਕਰ ਲੋੜ ਪਏ ਤਾਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਪਾਸੋਂ ਇਸ ਦੀ ਐਪਰੂਵਲ ਲੈ ਲਈ ਜਾਵੇ। ਅਸੀਂ 15, 15 ਮਿੰਟ ਦੀ ਸੂਚਨਾ ਤੇ ਵੀ ਮੀਟ ਕਰਦੇ ਰਹੇ ਹਾਂ। ਹੁਣੇ ਵੀ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚੋਂ ਇਸ ਗਲ ਦੀ ਪਰਵਾਨਗੀ ਲਈ ਜਾ ਸਕਦੀ ਹੈ। ਇਹ ਕੋਈ ਮੁਸ਼ਕਲ ਗਲ ਨਹੀਂ।

**Deputy Speaker** : Where is the time for holding the meeting of the Business Advisory Committee?

**ਸਰਦਾਰ ਗੁਰਨਾਮ ਸਿੰਘ** : ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਤਾਂ ਆਪੋਜ਼ੀਸ਼ਨ ਵਿਚੋਂ ਕਿਸੇ ਨੂੰ ਟਾਈਮ ਹੀ ਨਹੀਂ ਮਿਲ ਸਕਣ ਲਗਾ ਕਿਉਂਕਿ ਪਹਿਲਾਂ ਮੈਂ ਬੋਲਿਆ ਸੀ ਫਿਰ ਚੀਫ ਮਨਿਸਟਰ ਸਾਹਿਬ ਖੜੇ ਹੋ ਗਏ । ਇਸ ਤਰ੍ਹਾਂ ਬਾਕੀ ਵਕਤ ਬਹੁਤ ਥੋੜ੍ਹਾ ਰਹਿ ਗਿਆ ਹੈ ।

**Dr. Baldev Parkash** : इस तरह से तो........

**Deputy Speaker**: I would request the hon. Members not to take time of the House in such discussion. I have already called upon Chaudhri Hardwari Lal to speak. It would be against the tradition of this House to call upon another hon. Member to speak in his place. I want your help.

**Chaudhri Hardwari Lal** (Bahadurgarh) : Shrimati Deputy Speaker, I have been provoked to take part in the budget debate at this final stage especially by certain statements made on behalf of the Government relating to education. It is a great pity that the Chief Minister did not listen to your advice. It would have been much better if he had listened to some of us and then replied, especially because I propose to speak only on education on which I have been unable to speak during the Grant on Education. It may sound presumptuous, but I would say that nobody here, including the Chief Minister, is keener on the improvement of education than I am. In fact, Madam, improvement in education is, in my view, one of the absolute imperatives of our present situation. If we do not improve in this field we will lag behind in all others.

It will be, of course, silly to say that nothing has happened in the field of education during the past few years. There is certainly a credit side. For example there has been unprecedented expansion of education, not only general education but also technical and medical education and to the extent we have advanced with regard to technical education, we have also succeeded in correcting the earlier imbalance in our system of education. With regard to female education, the advance has really been spectacular. The policy of co-education, which will surely make for economy, will surely render that advance faster. In my view, those who are inclined to attack co-education as a policy will do well to consider it in the light of our financial limitations which I feel will be in the way of our giving separate schools for girls. In fact, co-education is also to be welcomed as a factor sure to accelerate social revolution which we certainly need. There is also then the rising annual budget which is just another indication of expansion of educational facilities at various levels. Bnt expansion and this increasing annual budget should be no satisfaction unless we can manage things well.

Unfortunately, leaving aside what I have just said in praise of our effort in the field of education, our whole approach to the subject of education is faulty. A distrust of planning, a distrust of priorities and an impatience with all past experience and current theories are characteristics which are running through all our educational policies. For example, take the aspect of planning. Expansion, will create problems. If it is planned expansion, the problems will be anticipated and their solutions found. If it is unplanned expansion, which is what we are witnessing in the State, then we anticipate nothing. We try to tackle the problems after they have been created, and failing to tackle them we just turn to the critics and say 'Well, the problems are stupendous. We are doing our best but we cannot do anything about them'.

[ Chaudhri Hardwari Lal ]

(*At this stage Pandit Chiranji Lal Sharma, a Member of the Panel of Chairmen, occupied the Chair*).

Then, Mr. Chairman, take our policies. For the most part, they are based either on ignorance—I wish the Chief Minister had been here—or on prejudice or on passion or on dogma. Take the case of basic education for example. By all accounts basic education in the State, in fact in the country, has failed. Indeed, we ourselves do not have a living faith in the system. But we go on talking about basic education and are busy in orientating the system of education to the basic pattern. After all, what is basic education in this State? It is nothing except the mournful privilege of children in rural areas to learn clay modelling and spinning.

Mr. Chairman, we also seem to have developed a great desire for cheap popularity and also a mania for being first in every thing, first even in creating chaos in education. We must be first in the country in every thing, good or bad. This is the mania that we have developed.

Now take, for example, the conversion of High Schools into Higher Secondary Schools, according to the plan which was evolved at the Centre a few years ago. Even when the plan was evolved there were warning voices that the plan is not sound. Certain States in the country did not accept the plan. But we accepted it without questioning it, without thinking about it. I do not want to mention the name here, the Chief Minister mentioned the name of the officer, Dr. Joshi who was the person incharge and responsible for all this muddle. In any case we not only accepted the plan but set out hastily to implement it without any preparation whatsoever. Mr. Chairman, you will also notice that this very plan, this Higher Secondary Education Plan is now in the melting pot once again at the Centre. But we, in our innocence, in our ignorance, are claiming credit for the advance that we have made.

12·00 Noon

Mr. Chairman, in this regard, I would submit that from top to bottom and from bottom to top, so far as schools are concerned, we have given to the State institutions, which with certain exceptions, are manifestly worthless-sheer humbug. There are, for example, posts in the school needed, but not sanctioned. There are posts sanctioned, but not filled. There are posts filled but seldom filled adequately. And all this is happening when a larger number of trained teachers continue wandering for months in search of teaching-jobs.

Then there are schools which have no buildings, or no proper buildings. What we call schools are, in many cases, veritable detention camps, kind of cattle Pounds for growing children. Mr. Chairman, it is these schools, filled with discontented, harassed and inadequate staff and bewildered children, whose hours we have increased and are threatening to increase further in the fond hope that standards of education will improve, if children are made to stay in these detention camps for longer and longer hours (Voices: Shame, Shame).

We are also unable to attain finality with regard to plans of instruction. Take for example the case of the study of English. I think, it was

in 1951 when it was made optional at the Middle stage with six periods in a week against the earlier twelve. It remained compulsory at the Matric stage up to 1960. Then in 1961, it was made optional even at the Matric stage. It is again compulsory not only at the Matric stage, but also at the Middle stage. With regard to the Middle standard examination also, we have been playing fast and loose in so many ways. The result is that there is a sharp fall in results at different levels—at the Middle standard level, at the Matric level and at the College level.

There is no finality with regard to transfer of teachers. Sometimes, the rule is that transfers are to be made after 15 years' stay. Then it is cancelled. Then it is provided that the period for which a person can stay at one place is ten years. Once again it is cancelled. Then there is sometimes the ten-miles rule. This also is cancelled.

The state of affairs about the equipment of schools—schools of all grades—is also very sad. Teachers may remain even without chalk with which to write on the black-board. But without creating proper conditions for work and instruction, we insist on increasing school hours and we expect teachers to show better results. We evolve a system of rewards and punishments. The other day, the Chief Minister was announcing and elaborating very proudly this system of punishments and rewards to be awarded to teachers on the basis of the results of their students in examinations. When there are no proper conditions for work or for instruction, teachers in all the schools in the State will only be tempted to adopt ruinous practices in order to escape punishment or to earn rewards. You know, Mr. Chairman, that the employment of unfair means in examinations has constantly been on the increase all these years. I am absolutely certain that this practice will reach new heights with the introduction of this novel system of rewards and punishments. This system is also indefensible on certain other grounds. For example, the Department of Education should have known that it is much easier to show a good percentage in certain subjects than in certain others. It is an obvious and a patent fact. In a subject like Mathematics, for example it is easier to show better percentage. But the Department of Education is not taking any note of this patent and obvious fact and notices to thousands of teachers have been issued to show cause why they should not be punished.

Take then, Mr. Chairman, the academic aspect of secondary education and the manner in which we organise it. We depend in this connection, for the most part, on the Punjab University Teachers whose only contact with school education was as students at schools.

(*At this stage, the Deputy Speaker occupied the Chair*).

Punjab, Madam, is the only State in the country which does not have a proper Board of Secondary Education. What the University has done for us in this connection is that it has introduced "a little of everything", just a little of numerous subjects into the curriculum. In fact, the roving Vice-Chancellor of the Punjab University, whom the Chief Minister was raising to the skies, has gathered disjointed ideas from foreign systems and introduced them into educational objectives without any attempt at coherence and thoroughness. As regards the part of the Education Department in this matter, you would, Madam, recall that the other day

किसानों पर पिछले आठ दस सालों में जो टैक्स लगाए गए हैं उन के होते हुए यह डायरैक्ट मैंस बहुत मुनासिब नहीं है। पहले ही काफी टैक्स 1952, 1954, 1956, 1958 और 1960 में सरचार्ज, ऐडीशनल सरचार्ज, और बैटरमैंट लैवी की शक्ल में किसानों पर लगाए जा चुके हैं। किसान आज यह महसूस करता है कि उस पर टैक्सों का बोझ बहुत ज्यादा है। अगर सारे टैक्सों का हिसाब लगाया जाए जिस में मालगुज़ारी, सरचार्ज, ऐडीशनल सरचार्ज, बैटरमैंट फी, बैटरमैंट चार्जिज़ भी शामिल हैं तो कोई ताज्जुब नहीं होगा कि चालीस रुपये फी एकड़ से भी ज्यादा टैक्स किसान को देने पड़ते हैं। तीन सौ परसैंट तक सरचार्ज की शक्ल में और लैंड रैविन्यु की शक्ल में ज़मीन पर टैक्सों में इजाफा किया गया है। सदन के सामने बात यह है कि आजकल की एमरजैंसी के अखराजात को पूरा करने के लिये कोई न कोई टैक्स तजवीज़ करना है। जहां तक हो सके गवर्नमैंट की कोशिश यही होनी चाहिये कि डायरैक्ट टैक्स न लगाए जाएं। इन से बहुत परेशानी होती है। लोग इन-डायरैक्ट टैक्स आसानी से बरदाश्त कर लेते हैं, वह इतने महसूस नहीं होते। मैं वज़ीर साहिब का ध्यान दिलाना चाहता हूं कि दूसरे देशों की तारीख को देखें उन का इकनामिक पैटर्न देखें तो यह पता चलता है कि जहां अखराजात बढ़ते हैं, ऐसा संकट आता है तो अखराजात को मीट करने के लिये आमदनी की सूरत तजवीज़ करनी पड़ती है तो उस सूरत में नो टैक्स रिसोर्सिज की तरफ ज्यादा ध्यान दिया जाता है। इस वक्त सूबा पंजाब में इंडस्टरी काफी तरक्की कर रही है। इस में काफी स्कोप है कि गवर्नमैंट इस में अपना हिस्सा डाल सकती है। खुद अपनी इंडस्टरी लगा सकती है या इंडस्टरी को नैशनलाईज कर सकती है। इस वक्त भी इलैक्ट्रिसिटी है, ट्रांस्पोर्ट है, और भी दूसरे धंधे हैं जो कि गवर्नमैंट लेवल पर होते हैं। अकेले ट्रांस्पोर्ट के महकमे से काफी रेविन्यू गवर्नमैंट को आता है। और भी कई सूरतें हो सकती हैं, दूसरे वसायल हो सकते हैं जिन से गवर्नमैंट की आमदनी बढ़ सकती है। मैं आप की इजाज़त से यह बतलाना चाहता हूं कि कम्युनिस्ट कंट्रीज़ को छोड़ कर, जिन का पैट्रन हम से मुख्तलिफ है दूसरे देशों में नो टैक्स रिसोर्सिज़ गवर्नमैंट ज्यादा टैप करती है। डायरेक्ट टैक्स लगाने से या ज़मींदारों पर और किसानों पर टैक्स लगाने को एवायड करती है। खाह एमरजैंसी हो खाह न हो। मिसाल के तौर पर मैं बताना चाहता हूं कि यूनाइटिड किंगडम में नैशनेलाइजेशन आफ इन्डस्ट्रीज़ के ज़रिये कितनी ही आमदनी बढ़ाई और टेक्सों को कम किया। इसी तरह से फ्रांस और ईरान में भी किया जाता है। ईरान में जिस को हम बैकवर्ड देश समझते हैं गवर्नमैंट की तीस फीसदी आमदनी नो टैक्स रिसोर्सिज के द्वारा होती है। दूसरे मुल्कों में भी तरह तरह की सूरतें अख्तियार की गई हैं। हमारे अपने देश में भी मैसूर, ट्रावन्कोर, कोचीन और दूसरे कई सूबों में न्यूज़प्रिंट फैक्टरी, दूध के कारखाने, पेंट के कारखाने और तरह तरह के कारखाने कायम हैं। इस तरह से गवर्नमैंट ने अपनी आमदनी को बढ़ाया हुआ है। पिछले साल डरास्टिक टैक्सेशन प्रोपोज़ल्ज़ हुई, लैंड रेविन्यू को बढ़ाया गया, सरचार्ज को बढ़ाया गया, लेकिन क्या अच्छा होता अगर मन्त्री महोदय इस तरफ भी ध्यान देते। थोड़ी सी तवज्जो इस तरफ भी दे कर कोशिश करते कि नो टैक्सिज़ रिसोर्सिज बढ़ा कर बजट के घाटे को पूरा किया जाए। मैं एक बात और अर्ज़ करनी चाहता हूं। जहां तक किसान की पैदावार का ताल्लुक है, तीन फसलें हैं जो कि कैश क्राप्स समझी जाती हैं। सब्जी वगैरह पर तो कमेटी भी टैक्स नहीं लगाती। मिर्च तो सब्जी में भी

[चौधरी रिज़क राम]
शामिल है और इस का आचार वगैरह भी पड़ता है। इस लिये इस को कैश क्राप नहीं कहना चाहिये। बोई भी बहुत थोड़े इलाके में जाती है। बाकी कपास और नैशक्कर कैश क्राप्स कही जा सकती हैं। एक बात ध्यान में रखनी लाजमी है कि किसान के अखराजात पैदावार करने में बहुत ज्यादा आ जाते हैं। किसान पढ़ा लिखा न होने के कारण हिसाब किताब नहीं रख सकता। वह अंदाज़ा नहीं लगा सकता कि फसल को पैदा करने में उस को कितना खर्च उठाना पड़ता है। उस के पास मकान है, स्टोर है, मवैशी हैं और घर के कितने आदमी हैं जिन पर बहुत ज्यादा खर्च होता है। उस के पास ऐसे मुवैशी हैं जो कि साल में केवल 90, 95 दिन काम आते हैं, बाकी सारा साल खाली खड़े रहते हैं लेकिन उन का खर्च उसे बरदाश्त करना पड़ता है। इस के अलावा कैपिटल इनवैस्टमैंट करनी पड़ती है। मशीनरी पर खर्च करना पड़ता है। टूल्ज़ पर खर्च करना पड़ता है। आप यह सुनकर हैरान होंगे कि उसकी साल भर की पैदावार से हुई आमदन को भी अगर देखा जाए तो वह खसारे में रहता है। एक किसान के घर में कितने ही मैम्बर होते हैं। सारे साल के अन्दर वह मुश्किल से दो सौ या अढ़ाई सौ दिन काम कर पाते हैं। बाकी दिन वह खाली बैठे रहते हैं। बैल खाली रहते हैं। दूध देने वाले जो पशु होते हैं जब वह दूध देने लायक न रहें तो उन को भी उसे मैनटेन करना पड़ता है। इसी तरह और तरह तरह के अखराजात हैं। अगर आप कपास की पैदावार का हिसाब लगाएं तो उसपर मेहनत मजदूरी करने के बाद, पैदावार ज्यादा से ज्यादा होने पर भी उस पर प्रति एकड़ के हिसाब से जो आमदन होती है उसके मुकाबले में खर्च को देखा जाए तो खसारे में ही जाता है। इस लिए निहायत अदब के साथ अर्ज़ करूंगा कि इस बिल के ज़रिए जिस सैस की तजवीज़ की गई है यह किसान के साथ कोई बहुत इन्साफ वाली बात नहीं है। अगर इस के अलावा कोई दूसरे तरीके अख्तियार कर लिए जाते, या और कोई साधन सोच लिए जाते तो बेहतर होता। आखिर में एक बात और कहकर खत्म करता हूं। जहां तक मिर्चों पर इस सैस का ताल्लुक है, खास तौर पर इस सिलसिले में यह निवेदन करना चाहता हूं कि यह ज्यादातर उसी इलाके में पैदा होती है जिसे गवर्नमैंट ने बैकवर्ड एरिया करार दिया हुआ है। इस के अलावा यह वह इलाका है जहां पर कूओं से आबपाशी होती है। इस के अलावा आम तौर पर यह फसल उस इलाके में होती है जिसे खादर का इलाका कहते हैं जहां गिरदावरी भी आम तौर पर अक्तूबर में होती है। आप अन्दाज़ा लगा सकते हैं कि यह मैच्योर्ड क्राप है या नहीं। इतना ही नहीं। सख्त सर्दी पड़ने से यह फसल आम तौर पर खराब भी हो जाया करती है। इस लिए इस पर टैक्स लगाने से किसान का और ज्यादा नुक्सान होगा।

इस के अलावा एक बात और है और वह यह कि इस बिल के ज़रिए ज्यादा से ज्यादा पंजाब के अन्दर दस तहसीलों या दस हल्कों की फसलों पर ही सैस लगेगा और बाकियों पर नहीं होगा। इस लिए इस लिहाज़ से भी यह कोई मुनासिब सी बात मालूम नहीं होती। सरदार साहिब खुद किसानों के बहुत हमदर्द हैं। बहुत समझदार भी हैं। इस के अलावा किसी और साधन को सोचें, कोई और तरीका निकालें जिस से इस खसारे को पूरा किया जा सके और किसानों पर बोझ भी न पड़े और उन्हें परेशानी न हो। इन अल्फाज़ के साथ मैं आपका शुक्रिया अदा करता हूं।

**ਸਰਦਾਰ ਲਛਮਣ ਸਿੰਘ ਗਿਲ** (ਜਗਰਾਓਂ) : ਸ਼੍ਰੀਮਤੀ ਜੀ, ਰੈਵੀਨਿਊ ਮਨਿਸਟਰ ਸਾਹਿਬ ਨੇ

4 p.m.

ਇਹ ਬਿਲ ਸਾਡੇ ਸਾਹਮਣੇ ਰਖਿਆ ਤੇ ਬੜੇ ਭੋਲੇ ਜਿਹੇ ਅੰਦਾਜ਼ ਵਿੱਚ ਕਿਹਾ **ਕਿ** ਇਸ ਨਾਲ ਸਰਕਾਰ ਨੂੰ ਪੰਜ, ਸਾਢੇ ਪੰਜ, ਕਰੋੜ ਰੁਪਿਆ ਵਸੂਲ ਹੋਣਾ ਹੈ । ਉਨ੍ਹਾਂ ਨੇ ਦੱਸਿਆ ਕਿ ਇਹ ਸੈੱਸ ਇਸ ਲਈ ਲਗਾਇਆ ਗਿਆ ਹੈ ਕਿਉਂਕਿ ਖਰਚ ਵਧ ਗਿਆ ਹੈ। ਇਹ ਵੀ ਹਵਾਲਾ ਦਿੱਤਾ ਕਿ ਐਮਰਜੈਂਸੀ ਦੀ ਵਜ੍ਹਾ ਨਾਲ ਮੁਲਕ ਉਤੇ ਬੜਾ ਭਾਰੀ ਖਰਚ ਪਿਆ ਹੈ ਇਸ ਲਈ ਦਲੇਰੀ ਨਾਲ ਉਸ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ। ਸ਼੍ਰੀਮਤੀ ਜੀ, ਜਿਥੋਂ ਤਕ ਐਮਰਜੈਂਸੀ ਦਾ ਤਅੱਲਕ ਹੈ ਸਾਰਾ ਹਿੰਦੁਸਤਾਨ ਜਾਣਦਾ ਹੈ ਕਿ ਪੰਜਾਬ ਵਿੱਚ ਰਹਿਣ ਵਾਲੇ ਲੋਕਾਂ ਨੇ—ਖਾਸ ਤੌਰ ਤੇ ਜਿਹੜੇ ਦਿਹਾਤੀ ਨੇ–ਉਨ੍ਹਾਂ ਨੇ ਜਿੰਨੀ ਬੁਰਦਬਾਰੀ ਤੇ ਬਹਾਦੁਰੀ ਦੇ ਨਾਲ ਇਸ ਦਾ ਮੁਕਾਬਲਾ ਕੀਤਾ ਹੈ, ਇਸ ਵਿੱਚ ਮਦਦ ਦਿੱਤੀ ਹੈ, ਇਸ ਦੇ ਵਿੱਚ ਚੰਦੇ ਇਕੱਠੇ ਕਰਕੇ ਦਿੱਤੇ ਹਨ ਉਸ ਦੀ ਕੋਈ ਮਿਸਾਲ ਨਹੀਂ ਮਿਲਦੀ। ਹਾਲਾਂਕਿ ਜਿਹੜੇ ਚੰਦੇ ਸਨ ਉਹ ਹਰ ਜ਼ਿਮੀਂਦਾਰ ਕੋਲੋਂ ਜਿਸਦੀ ਜਿੰਨੀ ਜ਼ਮੀਨ ਸੀ ਉਸ ਜ਼ਮੀਨ ਦੇ ਫੀ **ਵਿਘੇ** ਦੇ ਹਿਸਾਬ ਨਾਲ **ਲਏ** ਗਏ । ਬਾਵਜੂਦ ਕਈ ਤਕਲੀਫਾਂ ਅਤੇ ਪ੍ਰੈਸ਼ਰ ਦੇ ਉਨ੍ਹਾਂ ਨੇ ਇਨ੍ਹਾਂ ਨੂੰ ਦਰਗੁਜ਼ਰ ਕੀਤਾ। ਉਨ੍ਹਾਂ ਨੇ ਮੌਜੂਦਾ ਹਾਲਾਤ ਨੂੰ ਮੱਦੇਨਜ਼ਰ ਰਖਦੇ ਹੋਏ ਪਰਵਾਹ ਨਹੀਂ ਕੀਤੀ। ਉਨ੍ਹਾਂ ਨੇ ਇਹ ਸੋਚਿਆ ਕਿ ਅਗਰ ਜ਼ਿਆਦਤੀ ਵੀ ਹੁੰਦੀ ਹੈ ਤਾਂ ਕੋਈ ਗਲ ਨਹੀਂ, ਉਸ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ ਕਿਉਂਕਿ ਸਾਰੇ ਮੁਲਕ ਦਾ ਮਸਲਾ ਹੈ। ਇਸ ਲਈ ਅੱਪੋਜ਼ੀਸ਼ਨ ਨੇ ਵੀ ਇਸੇ ਚੀਜ਼ ਨੂੰ, ਹਾਲਾਤ ਦੀ ਗੰਭੀਰਤਾ ਨੂੰ ਵੇਖ ਕੇ, ਸਮਝ ਕੇ ਉਫ ਤਕ ਨਹੀਂ ਕੀਤੀ। ਉਸੇ ਐਮਰਜੈਂਸੀ ਦੀ ਆੜ ਲੈਕੇ, ਇਹ ਦਸਿਆ ਗਿਆ ਹੈ ਕਿ 187 ਲਖ ਰੁਪਿਆ ਪੁਲਿਸ ਅਤੇ ਇਕ ਸ ਤੇ ਕੁਝ ਲਖ ਰੁਪਿਆ ਦੂਜੇ ਐਮਰਜੈਂਸੀ ਦੇ ਕੰਮਾਂ ਤੇ ਹੋਰ ਖਰਚ ਆ ਗਿਆ ਹੈ। ਇਸ ਕਰਕੇ ਰੁਪਏ ਦੀ ਬੜੀ ਜ਼ਰੂਰਤ ਆ ਪਈ ਹੈ। ਸ਼੍ਰੀਮਤੀ ਜੀ ! ਜੇ ਐਮਰਜੈਂਸੀ ਨੂੰ ਸਹੀ ਮਾਨਿਆਂ ਵਿੱਚ ਐਮਰਜੈਂਸੀ ਦੀ ਤਰ੍ਹਾਂ ਵਰਤਿਆ ਜਾਂਦਾ ਤਾਂ ਹਿੰਦੁਸਤਾਨ ਵਿੱਚ ਕਦੇ ਵੀ ਕਿਸੇ ਆਦਮੀ ਨੂੰ ਕਿਸੇ ਹੋਰ ਨੁਕਤਾ ਨਿਗਾਹ ਨਾਲ ਸੋਚਣ ਦਾ ਖਿਆਲ ਨਾ ਆਉਂਦਾ। ਲੇਕਿਨ ਸਰਕਾਰ ਦੇ ਕਾਰ-ਨਾਮਿਆਂ ਨੇ ਸਾਬਤ ਕਰ ਦਿੱਤਾ ਹੈ ਕਿ ਇਹ ਨੈਸ਼ਨਲ ਐਮਰਜੈਂਸੀ ਦੀ ਵਰਤੋਂ ਸਿਰਫ ਉਸੇ ਵਕਤ ਕਰਦੇ ਹਨ ਜਦੋਂ ਇਨ੍ਹਾਂ ਦੇ ਆਪਣੇ ਸਾਹਮਣੇ ਕੋਈ ਮਸਲਾ ਆਉਂਦਾ ਹੈ। ਕਿਸੇ ਐਕਨੌਮਿਕ ਜਾਂ ਅਜਿਹੇ ਮਸਲੇ ਨੂੰ ਸੋਚਣ ਵੇਲੇ ਇਸ ਪਾਸੇ ਤਵੱਜੋ ਨਹੀਂ ਦਿੱਤੀ ਜਾਂਦੀ। ਮੈਂ ਅੰਕੜੇ ਦੇਕੇ ਸਾਬਤ ਕਰਾਂਗਾ ਕਿ ਸਰਕਾਰ ਕੇਵਲ ਇਨ੍ਹਾਂ ਤਰੀਕਿਆਂ ਨਾਲ ਪੰਜਾਬ ਵਿੱਚ ਰਾਜ ਕਰਨਾ ਚਾਹੁੰਦੀ ਹੈ। ਕਦੇ ਧਰਮ ਤੇ ਮਜ਼ਹਬ ਦਾ ਝਗੜਾ ਪਾਕੇ, ਕਦੇ ਜਾਤੀ ਦਾ ਸਵਾਲ ਖੜਾ ਕਰਕੇ ; ਕਦੇ ਸ਼ਹਿਰ ਤੇ ਪਿੰਡ ਦਾ ਸਵਾਲ ਪੈਦਾ ਕਰਕੇ ਲੋਕਾਂ ਦੇ ਜਜ਼ਬਾਤ ਨੂੰ ਗਲਤ ਢੰਗ ਨਾਲ ਪ੍ਰੇਰਿਆ ਜਾਂਦਾ ਹੈ। ਇਸ ਵਿੱਚ ਕੋਈ ਸ਼ਕ ਦੀ ਗੁੰਜਾਇਸ਼ ਨਹੀਂ ਕਿ ਪਿਛਲੇ ਸੈਸ਼ਨ ਵਿੱਚ ਜਦ ਕਿ ਹਾਊਸ ਉੱਠਣ ਲਗਾ ਇਨ੍ਹਾਂ ਨੇ ਹਰੀਜਨ—ਨਾਨ ਹਰੀਜਨ ਜਾਂ ਜਾਟ—ਨਾਨ ਜਾਟ ਦਾ ਸਵਾਲ ਪੈਦਾ ਕੀਤਾ। ਸਾਰਿਆਂ ਨੇ ਵੇਖਿਆ ਕਿ ਉਸ ਵੇਲੇ ਸੂਬੇ ਵਿੱਚ ਕਿੰਨੀ ਤਲਖੀ ਪੈਦਾ ਹੋਈ। ਫੇਰ ਵੀ ਕਰੋੜਾਂ ਰੁਪਿਆ ਇਕੱਠਾ ਕਰਨ ਤੋਂ ਬਾਅਦ ਇਕ ਘਰ ਵੀ ਹਰੀਜਨਾਂ ਵਾਸਤੇ ਨਹੀਂ ਬਣਾਂ ਸਕੇ। ਦਰ ਅਸਲ ਉਹ ਸਿਰਫ ਇਕ ਢੰਗ ਸੀ ਰੁਪਿਆ ਲੈਣ ਦਾ; ਉਸ ਦੀ ਆੜ ਵਿੱਚ ਹਰੀਜਨਾਂ ਨੂੰ ਲਿਆਉਣਾ ਸੀ ਇਹ ਸਾਬਤ ਕਰਨ ਲਈ ਕਿ ਸਰਕਾਰ ਉਨ੍ਹਾਂ ਦੀ ਕਿਤਨੀ ਹਮਦਰਦ ਹੈ ; ਪਰ ਅਸਲ ਵਿੱਚ ਇਹੀ ਲੋਕ ਹਨ ਜਿਹੜੇ ਕਿਸੇ ਨਾ ਕਿਸੇ ਬਹਾਨੇ ਨਾਲ ਹਰੀਜਨਾਂ ਨੂੰ ਦਬਾਈ ਰਖਣਾ ਚਾਹੁੰਦੇ ਹਨ। ਇਸ ਲਈ ਵੀ ਅਸੀਂ ਇਹ ਕਿਹਾ ਸੀ ਕਿ ਹਾਥੀ ਦੇ ਦੰਦ ਹਨ ਜਿਹੜੇ ਖਾਣ ਦੇ ਹੋਰ ਹਨ ਤੇ ਦਿਖਾਉਣ ਦੇ ਹੋਰ। ਤੁਸੀਂ ਦਸੋ ਕਿ ਹਰੀਜਨਾਂ ਦੀ ਅਪਲਿਫਟ ਵਾਸਤੇ ਕੋਈ ਵੀ ਕੰਮ ਇਸ ਸਰਕਾਰ ਨੇ ਅਮਲੀ ਤੌਰ ਤੇ ਕੀਤਾ ਹੋਵੇ। ਸ਼੍ਰੀਮਤੀ ਜੀ, ਕੋਈ ਵੀ ਬੰਦਾ ਇਹੋ ਜਿਹਾ ਨਹੀਂ ਜਿਹੜਾ ਗਰੀਬੀ ਤੇ ਅਮੀਰੀ ਦੇ ਇਮਤਿਆਜ਼ ਨੂੰ ਮਿਟਾਉਣਾ ਨਾ ਚਾਹੁੰਦਾ ਹੋਵੇ । ਜਨਮ ਤੋਂ ਹੀ ਕਿਸੇ ਆਦਮੀ ਨੂੰ, ਕਿਸੇ ਕਲਾਸ ਆਫ ਪੀਪਲ ਨੂੰ ਦਬਾ ਕੇ ਰਖਣਾ ਹਰ ਧਰਮ ਦੀ ਨੀਤੀ ਦੇ ਬਰਖਿਲਾਫ ਹੈ। ਲੇਕਿਨ ਇਥੇ ਤਾਂ ਸਹਾਰਾ ਹੀ ਇਸੇ ਚੀਜ਼ ਦਾ ਲਿਆ ਜਾਂਦਾ ਹੈ ਔਰ ਫਿਰ ਸਹਾਰਾ ਲੈਕੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਇਲੈਕਸ਼ਨਾਂ ਦੇ ਦੌਰਾਨ ਹਰੀਜਨਾਂ ਦੀਆਂ

[ਸਰਦਾਰ ਲਛਮਣ ਸਿੰਘ ਗਿਲ]

ਪੂਰੀਆਂ ਵੋਟਾਂ ਹਾਸਲ ਕੀਤੀਆਂ। ਉਨ੍ਹਾਂ ਵੋਟਰਜ਼ ਨੂੰ ਤਸੱਲੀ ਦੇਣ ਵਾਸਤੇ ਔਰ ਅਗਾਹਾਂ ਨੂੰ ਉਨ੍ਹਾਂ ਦੀਆਂ ਵੋਟਸ ਰੀਜ਼ਰਵ ਕਰਨ ਵਾਸਤੇ ਉਸ ਬਿਲ ਦੇ ਨਾਲ ਉਨ੍ਹਾਂ ਦਾ ਨਾਂ ਜੋੜ ਕੇ ਉਨ੍ਹਾਂ ਨੂੰ ਐਕਸਪਲਾਇਟ ਕੀਤਾ। ਸਾਡੇ ਚੀਫ ਮਨਿਸਟਰ ਸਾਹਿਬ ਨੇ ਦਬੀ ਦਬੀ ਅਵਾਜ਼ ਵਿੱਚ ਇਹ ਮੰਨਿਆ ਸੀ ਕਿ ਚੂੰਕਿ ਉਨ੍ਹਾਂ ਨੇ ਜੱਟਾਂ ਉਤੇ ਟੈਕਸ ਤੇ ਟੈਕਸ ਲਗਾਏ ਇਸ ਲਈ ਉਨ੍ਹਾਂ ਨੇ ਪਿਛਲੀਆਂ ਇਲੈਕਸ਼ਨਜ਼ ਵਿੱਚ ਇਨ੍ਹਾਂ ਨੂੰ ਵੋਟ ਨਹੀਂ ਦਿੱਤੀ। ਇਸੇ ਲਈ ਹਰੀਜਨਾਂ ਨੂੰ ਉਪਰੋਂ ਉਪਰੋਂ ਖੁਸ਼ ਰਖਣ ਲਈ ਉਨ੍ਹਾਂ ਦਾ ਨਾਂ ਜੋੜ ਕੇ ਪਿਛਲੇ session ਵਿੱਚ ਟੈਂਪਰੇਰੀ ਟੈਕਸੇਸ਼ਨ ਬਿਲ ਲਿਆਂਦਾ ਔਰ ਉਸ ਦੀ ਆੜ ਵਿੱਚ ਹਰੀਜਨਾਂ ਨੂੰ ਇਹ ਯਕੀਨ ਦਿਵਾਉਣ ਦੀ ਕੋਸ਼ਿਸ਼ ਕੀਤੀ ਕਿ ਵੇਖੋ! ਤੁਸੀਂ ਸਾਨੂੰ ਵੋਟ ਦਿੱਤੇ ਸਨ ਇਸ ਲਈ ਅਸੀਂ ਤੁਹਾਡੇ ਲਈ ਮਕਾਨ ਬਣਵਾ ਰਹੇ ਹਾਂ। ਨਾਲ ਹੀ ਜੱਟਾਂ ਨੂੰ ਧਮਕਾਇਆ ਗਿਆ ਕਿ ਤੁਸੀਂ ਵੋਟ ਨਹੀਂ ਸਨ ਦਿੱਤੇ ਇਸ ਲਈ "ਲਓ, ਹੋਰ ਟੈਕਸ ਲਉ।" ਹੁਣ 1963 ਦੀ ਟੈਕਸਿਜ਼ ਦੀ ਨਵੀਂ ਕਿਸ਼ਤ ਉਨ੍ਹਾਂ ਵਾਸਤੇ ਲਿਆਂਦੀ ਹੈ। ਇਸ ਕਿਸ਼ਤ ਦੇ ਨਾਲ ਉਨ੍ਹਾਂ ਨੂੰ ਦਸਿਆ ਹੈ ਕਿ ਜਿਤਨਾ ਰੁਪਿਆ ਵਸੂਲ ਹੋਣਾ ਹੈ ਇਹ ਸਾਰੇ ਦਾ ਸਾਰਾ ਜ਼ਿਮੀਂਦਾਰਾਂ ਦੀ ਬਿਹਤਰੀ ਦੇ ਵਾਸਤੇ, ਡਰੇਨੇਜ ਦੀ ਪਰਾਬਲਮ ਨੂੰ ਹਲ ਕਰਨ ਵਾਸਤੇ ਲਗਾਉਣਾ ਹੈ। ਇਸ ਤਰ੍ਹਾਂ, ਮੈਂ ਇਹ ਕਹਿਣ ਤੇ ਮਜ਼ਬੂਰ ਹਾਂ ਕਿ ਹਕੀਕਤ ਵਿੱਚ ਜਿਹੜੀ ਪੰਜਾਬ ਦੀ ਆਮ ਜਨਤਾ ਹੈ, ਜੋ ਮਿਹਨਤੀ ਹੈ, ਜਫ਼ਾਕਸ਼ ਹੈ ਜੋ ਹਕੂਮਤਾਂ ਬਣਾਉਂਦੀ ਆਈ ਹੈ ਔਰ ਬਦਲਦੀ ਆਈ ਹੈ, ਉਸ ਦੀ ਆਵਾਜ਼ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਸਟੇਟ ਦੇ ਵਿੱਚ ਕੋਈ ਵੀ ਇਮਾਨਦਾਰ ਆਦਮੀ ਇਸ ਗਲ ਤੋਂ ਮੁਨਕਰ ਨਹੀਂ ਹੋ ਸਕਦਾ ਕਿ ਸੌ ਵਿਚੋਂ 85 ਆਦਮੀ ਜਿਹੜੇ ਪਿੰਡਾਂ ਵਿੱਚ ਰਹਿੰਦੇ ਹਨ, ਉਨ੍ਹਾਂ ਦੀ ਹਾਲਤ ਹਰ ਪਹਿਲੂ ਤੋਂ ਬਹੁਤ ਖਰਾਬ ਹੈ। ਜੇ ਕਿਸੇ ਜ਼ਿਮੀਂਦਾਰ ਦੀ ਐਵਰੇਜ ਆਮਦਨ ਲਈਏ ਜਿਸਦੀ ਫੈਮਿਲੀ ਦੇ ਐਵਰੇਜ 5 ਮੈਂਬਰ ਹੋਣ ਤਾਂ ਇਹ ਸਾਲ ਦੀ 900 ਰੁਪਏ ਤੋਂ ਵਧ ਨਹੀਂ ਬੈਠਦੀ। ਜੇਕਰ ਸ਼ਹਿਰ ਵਿੱਚ ਇਕ ਜਾਨਵਰ ਰਖਿਆ ਜਾਵੇ, ਜਿਹੜਾ ਅਕਲ ਦਾ ਅਕਲ ਹੈ ਉਹ ਵੀ 900 ਰੁਪਏ ਤੋਂ ਜ਼ਿਆਦਾ ਖਾ ਜਾਂਦਾ ਹੈ। ਤੁਸੀਂ ਅੰਦਾਜ਼ਾ ਲਗਾਉ ਕਿ ਜਿਸ ਆਦਮੀ ਦੀ ਹਾਲਤ ਪਹਿਲੀ ਵੀ ਚੰਗੀ ਨਹੀਂ, ਇਸ ਦਾ ਅਸਰ ਉਸ ਤੇ ਜ਼ਿਆਦਾ ਪੈਣਾ ਹੈ। ਜਿਸ ਦੇ ਪਾਸ ਚੰਗੇ ਪੈਸੇ ਹਨ, ਜੋ ਜ਼ਿਆਦਾ ਕਮਾ ਸਕਦੇ ਹਨ, ਜਿਨ੍ਹਾਂ ਪਾਸ ਕਮਾਉਣ ਦੇ ਸਾਧਨ ਹਨ, ਉਨ੍ਹਾਂ ਨੂੰ ਛਡ ਦਿੱਤਾ ਗਿਆ ਹੈ। ਇਹ ਹੈ ਉਹ ਸੋਸ਼ਲ ਨਿਜ਼ਾਮ ਜਿਹੜਾ ਇਹ ਕਾਇਮ ਕਰਨ ਜਾ ਰਹੇ ਹਨ। ਇਹ ਸਰਕਾਰ ਬਹਿਸ਼ਤ ਬਣਾਉਣਾ ਚਾਹੁੰਦੀ ਹੈ। ਅਜ ਵੀ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਉਨ੍ਹਾਂ ਬੜੀ ਅਪਲਿਫਟ ਕਰਨੀ ਹੈ। ਉਨ੍ਹਾਂ ਬਿਚਾਰਿਆਂ ਦੀ ਕੀ ਅਪਲਿਫਟ ਹੋਣੀ ਹੈ। ਅਪਲਿਫਟ ਤਾਂ ਸਿਨਿਮਿਆਂ ਵਾਲਿਆਂ ਦੀ ਹੋ ਸਕਦੀ ਹੈ ਜਾਂ ਦੂਜਿਆਂ ਇਹੋ ਜਿਹੇ ਕੰਮਾਂ ਵਾਲਿਆਂ ਦੀ ਹੋ ਸਕਦੀ ਹੈ। ਅਪਲਿਫਟ ਤਦ ਹੀ ਕਿਸੇ ਦੀ ਹੋ ਸਕਦੀ ਹੈ ਜੇ ਉਸ ਵਿੱਚ ਜ਼ਿੰਦਗੀ ਹੋਵੇ। ਜਦੋਂ ਇਨ੍ਹਾਂ ਉਨ੍ਹਾਂ ਕੋਲੋਂ ਰੁਪਿਆ ਲੈਣਾ ਹੋਵੇ ਤਾਂ ਨਾਲ ਹੀ ਕਹਿ ਦਿੰਦੇ ਹਨ ਕਿ ਉਨ੍ਹਾਂ ਦੀ ਬਿਹਤਰੀ ਵਾਸਤੇ ਲੈਣਾ ਹੈ ਪਰ ਇਨ੍ਹਾਂ ਨੇ ਉਨ੍ਹਾਂ ਦੀ ਕੀ ਬਿਹਤਰੀ ਕਰਨੀ ਹੈ। ਮੈਂ ਪੁਛਦਾ ਹਾਂ ਕਿ ਤੁਸੀਂ ਸਕੂਲਾਂ ਦੀ ਕੀ ਹਾਲਤ ਕਰ ਛਡੀ ਹੈ ? ਪਹਿਲੇ ਤਾਂ ਕਿਹਾ ਕਿ ਫਰੀ ਐਜੂਕੇਸ਼ਨ ਹੋਵੇਗੀ, ਉਸ ਦਾ ਨਤੀਜਾ ਇਹ ਨਿਕਲਿਆ ਕਿ ਜਿਹੜੇ ਪਰਾਈਵੇਟ ਸਕੂਲਜ਼ ਪਹਿਲੇ ਪਿੰਡਾਂ ਵਿੱਚ ਚਲਦੇ ਸਨ ਉਥੋਂ ਬੱਚੇ ਨਿਕਲ ਗਏ ਔਰ ਉਹ ਇਸ ਲਈ ਨਿਕਲੇ ਕਿਉਂਕਿ ਤੁਹਾਡੇ ਸਕੂਲਾਂ ਵਿੱਚ ਫੀਸ ਮਾਫ ਸੀ ਤੇ ਉਹ ਬਿਚਾਰੇ ਫੀਸ ਭਰ ਨਹੀਂ ਸਨ ਸਕਦੇ। ਉਹ ਇਸ ਲਈ ਉਨ੍ਹਾਂ ਚੰਗਿਆਂ ਸਕੂਲਾਂ ਵਿਚੋਂ ਨਿਕਲ ਕੇ ਤੁਹਾਡੇ ਮਾੜਿਆਂ ਸਕੂਲਾਂ ਵਿੱਚ ਨਹੀਂ ਸੀ ਗਏ ਕਿ ਉਹ ਚੰਗੇ ਸਨ। ਉਨ੍ਹਾਂ ਨੂੰ ਪਤਾ ਸੀ ਕਿ ਤੁਹਾਡਿਆਂ ਸਕੂਲਾਂ ਵਿੱਚ ਕਿਤੇ ਤਾਂ ਛਤ ਨਹੀਂ, ਕਦੇ ਮੁਰਅੰਮਤ ਨਹੀਂ ਹੋਈ, ਕਿਧਰੇ ਟੀਚਰ ਹੈ ਕਿਧਰੇ ਟੀਚਰ ਵੀ ਨਹੀਂ ਹੈ। ਮੈਂ ਤਾਂ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ ਜਿਹੜਾ ਅਜ ਚੀਫ ਮਨਿਸਟਰ ਸਾਹਿਬ ਨੇ ਦਲੇਰੀ ਨਾਲ ਮੰਨਿਆ ਹੈ ਕਿ ਤਾਲੀਮ ਦੇ ਮਹਿਕਮੇ ਵਿੱਚ ਬੜੀ ਗੜਬੜੇਸ਼ਨ ਸੀ ਉਸ ਦਾ ਨਤੀਜਾ ਇਹ ਸੀ...........

ਡਿਪਟੀ ਸਪੀਕਰ : ਆਪਣੀਆਂ ਗੱਲਾਂ ਉਨ੍ਹਾਂ ਦੇ ਮੂੰਹ ਵਿੱਚ ਨਾ ਪਾਉ, ਉਨ੍ਹਾਂ ਨੇ ਜੋ ਕਿਹਾ ਹੈ ਉਹੀ ਕਹੋ।(The hon. Member should not wrongly quote the Chief Minister but should only tell what had been actually said by him)

ਸਰਦਾਰ ਲਛਮਣ ਸਿੰਘ ਗਿਲ : ਡਿਪਟੀ ਸਪੀਕਰ ਸਾਹਿਬਾ, ਮੈਂ ਤਾਂ ਇਹ ਹੀ ਸਮਝਿਆ ਸੀ। ਉਨ੍ਹਾਂ ਨੇ ਕਿਹਾ ਸੀ ਕਿ ਉਥੇ ਬੜੀ ਅੰਧੇਰ ਗਰਦੀ ਮਚੀ ਹੋਈ ਸੀ। ਖੈਰ ਮੇਰੇ ਕਹਿਣ ਦੀ ਮੁਰਾਦ ਸਿਰਫ ਇਹੀ ਸੀ ਕਿ ਉਹ ਚੰਗੇ ਸਕੂਲ ਛਡ ਕੇ ਤੁਹਾਡੇ ਸਕੂਲਾਂ ਵਿੱਚ ਗਏ ਔਰ ਇਸ ਕਰ ਕੇ ਗਏ ਕਿਉਂਕਿ ਉਹ ਗ਼ਰੀਬ ਲੋਕ ਸਨ ਔਰ ਫੀਸਾਂ ਨਹੀਂ ਦੇ ਸਕਦੇ ਸਨ। ਹੁਣ ਜਦੋਂ ਉਹ ਤੁਹਾਡੇ ਸਕੂਲਾਂ ਵਿੱਚ ਆ ਗਏ ਹਨ ਤਾਂ ਹੁਣ ਤੁਸੀਂ ਉਥੇ ਫੀਸਾਂ ਲਾ ਦਿੱਤੀਆਂ ਨੇ ਔਰ ਇਸ ਦੇ ਅਲਾਵਾ ਹੁਣ ਤੁਸੀਂ ਉਨ੍ਹਾਂ ਨੂੰ ਆਪਣੇ ਸਕੂਲਾਂ ਵਿੱਚ ਰਹਿਣ ਲਈ ਮਜਬੂਰ ਕਰਦੇ ਪਏ ਹੋ ਕਿਉਂਕਿ ਉਹ ਹੁਣ ਵਾਪਸ ਇਸ ਕਰ ਕੇ ਨਹੀਂ ਜਾ ਸਕਦੇ ਜੋ ਤੁਸੀਂ ਉਨ੍ਹਾਂ ਸਕੂਲਾਂ ਨੂੰ aid ਦਿੰਦੇ ਸੀ ਉਹ ਵੀ ਤੁਸੀਂ ਬੰਦ ਕਰ ਦਿੱਤੀ ਹੈ। ਇਸ ਦਾ ਮਤਲਬ ਮੈਂ ਇਹ ਲੈਂਦਾ ਹਾਂ ਕਿ ਤੁਸੀਂ ਪਿੰਡਾਂ ਦੇ ਲੋਕਾਂ ਨੂੰ ਦਬਾ ਕੇ ਰਖਣਾ ਚਾਹੁੰਦੇ ਹੋ। ਤੁਸੀਂ ਚਾਹੁੰਦੇ ਹੋ ਕਿ ਉਨ੍ਹਾਂ ਦੇ ਬੱਚੇ ਵਿੱਦਿਆ ਹਾਸਲ ਨਾ ਕਰ ਸਕਣ ਕਿਉਂਕਿ ਜੇ ਉਨ੍ਹਾਂ ਵਿੱਦਿਆ ਹਾਸਲ ਕਰ ਲਈ ਤਾਂ ਇਸ ਦੇ ਨਤੀਜੇ ਕੁਝ ਹੋਰ ਹੋਣਗੇ। ਜੇ ਉਹ ਵਿੱਦਿਆਵਾਨ ਹੋ ਜਾਣ ਤਾਂ ਅਜ ਜੋ ਇਥੇ ਅਸੈਂਬਲੀ ਵਿੱਚ ਰੰਗ ਰੂਪ ਵੇਖਦੇ ਹਾਂ ਇਹ ਬਦਲ ਜਾਵੇਗਾ, ਹੁਣ ਇਹ ਜਿਸ ਤਰ੍ਹਾਂ ਮੈਜਾਰਿਟੀ ਵਿੱਚ ਹੋਣ ਕਰਕੇ ਇਹ ਬਿਲ ਪੇਸ਼ ਕਰਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਮੈਜਾਰਿਟੀ ਵਿੱਚ ਬੈਠੇ ਹਾਂ ਤੇ ਆਪਣੀ ਮਰਜ਼ੀ ਮੁਤਾਬਕ ਬਿਲ ਪਾਸ ਕਰਾਂਗੇ।

ਫਿਰ ਇਨ੍ਹਾਂ ਸਬ-ਰਜਿਸਟਰਾਰ ਲਗਾਏ ਹੋਏ ਨੇਂ ਜਿਨ੍ਹਾਂ ਬਾਰੇ ਕਹਿੰਦੇ ਨੇ ਕਿ ਉਨ੍ਹਾਂ ਨੂੰ ਘਟ ਆਮਦਨੀ ਹੈ। ਜੇਕਰ ਰੈਵੀਨਿਊ ਮਨਿਸਟਰ ਸਾਹਿਬ ਉਨ੍ਹਾਂ ਦੀ ਗ਼ੈਬ ਦੀ ਆਮਦਨੀ ਵਲ ਤਵੱਜੋ ਦੇਣ ਤਾਂ ਇਨ੍ਹਾਂ ਨੂੰ ਪਤਾ ਚਲ ਜਾਏਗਾ। ਤੁਹਾਨੂੰ ਤਾਂ ਕਚਹਿਰੀਆਂ ਦਾ ਬੜਾ ਤਜਰਬਾ ਹੈ ਔਰ ਤੁਸੀਂ ਸਭ ਜਾਣਦੇ ਹੋ ਕਿ ਰਜਿਸਟਰਾਰ ਕੀ ਕਰਦੇ ਨੇਂ। ਉਨ੍ਹਾਂ ਦੇ ਖਾਤੇ ਦੇਖ ਲਉ, ਕਿਸੇ ਇਕ ਅਧ ਦੀ ਤਫਤੀਸ਼ ਕਰਾ ਕੇ ਦੇਖ ਲਉ। ਉਹ ਆਪਣੇ ਖਾਤਿਆਂ ਵਿੱਚ ਲਿਖ ਦਿੰਦੇ ਨੇ ਮੁਤਫਰਕਾ ਖਰਚ ਵਿੱਚ ਆ ਗਿਆ ਹੈ, ਜੇ ਉਨ੍ਹਾਂ ਦੇ ਮੁਤਫਰਕਾ ਖਰਚ ਜਮ੍ਹਾ ਕਰ ਲਉ ਤਾਂ ਉਹ ਕਾਫੀ ਵਧ ਨਜ਼ਰ ਆਣਗੇ। ਮੇਰੇ ਕਹਿਣ ਦਾ ਮਤਲਬ ਹੈ ਕਿ ਜਿਹੜਾ ਇਹ ਕਹਿੰਦੇ ਹੋ ਕਿ ਉਨ੍ਹਾਂ ਨੂੰ ਲਗਾ ਕੇ ਤੁਸੀਂ ਪਿੰਡਾਂ ਦੇ ਲੋਕਾਂ ਦੀ ਸੇਵਾ ਕੀਤੀ ਹੈ, ਤੁਸੀਂ ਇਹ ਸੇਵਾ ਤਹਿਸੀਲਦਾਰਾਂ ਕੋਲੋਂ ਕਰਾ ਲਉ।

**Deputy Speaker** : How much time will be required by the hon. Member ?

ਸਰਦਾਰ ਲਛਮਣ ਸਿੰਘ ਗਿਲ : ਕੀ ਕੋਈ ਆਪੋਜ਼ੀਸ਼ਨ ਲਈ ਵੀ ਟਾਈਮ ਹੈ ?

ਡਿਪਟੀ ਸਪੀਕਰ : ਮੈਂ ਤੁਹਾਡੇ ਕੋਲੋਂ ਪੁਛ ਰਹੀ ਹਾਂ ਕਿ ਤੁਸੀਂ ਹੋਰ ਕਿਤਨਾ ਬੋਲਣਾ ਹੈ ? ( I am requiring from the hon. Member as to how much more time would he require to speak ?)

ਸਰਦਾਰ ਲਛਮਣ ਸਿੰਘ ਗਿਲ : ਦਸ ਮਿੰਟ ਹੋਰ ਬੋਲਾਂਗਾ। ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਪਿੰਡਾਂ ਨੂੰ ਇਨ੍ਹਾਂ ਇਹ ਸਹੂਲਤਾਂ ਦਿੱਤੀਆਂ ਹਨ। ਪਹਿਲੀ ਸਹੂਲਤ ਸਕੂਲਾਂ ਬਾਰੇ ਦਿੱਤੀ ਹੈ ਜਿਸ ਬਾਰੇ ਮੈਂ ਹਾਊਸ ਨੂੰ ਦਸ ਚੁਕਾ ਹਾਂ ਤੇ ਦੂਜੀ ਸਹੂਲਤ ਇਨ੍ਹਾਂ ਸਬ-ਰਜਿਸਟਰਾਰਜ਼ ਦੀ ਦਿੱਤੀ ਹੈ। ਇਸ ਤੋਂ ਇਲਾਵਾ ਇਨ੍ਹਾਂ ਡਾਕਟਰਾਂ ਦੀ ਸਹੂਲਤ ਦਿੱਤੀ ਹੈ। ਡਾਕਟਰਾਂ ਦੇ ਮੁਤੱਲਕ ਅਗਰ ਤੁਸੀਂ ਦੇਖੋ... ..(ਇਕ ਆਵਾਜ਼ : ਕੀ ਮਾਨਯੋਗ ਮੈਂਬਰ ਰੈਲੇਵੈਂਟ ਬੋਲ ਰਹੇ ਹਨ?) ਮੈਂ ਰੈਲੇਵੈਂਟ ਬੋਲ ਰਿਹਾ ਹਾਂ ਕਿਉਂਕਿ ਇਨ੍ਹਾਂ ਤੇ ਜਿਹੜਾ ਰੁਪਿਆ ਖਰਚ ਹੋਣਾ ਹੈ ਇਹ ਟੈਕਸ ਲੈ ਕੇ ਹੋਣਾ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਕਹਿੰਦੇ ਹਨ ਕਿ ਦੇਸ਼ ਦੀ ਹਾਲਤ ਨੂੰ ਸੁਧਾਰਨਾ ਹੈ। ਇਸ ਦੇ ਵਿੱਚ ਜ਼ਿਮੀਂਦਾਰਾਂ ਦਾ ਭਲਾ ਇਹ ਕੀਤਾ ਹੈ ਕਿ ਉਨ੍ਹਾਂ ਦੇ ਮੁੰਡੇ ਇਨ੍ਹਾਂ ਪੜ੍ਹਨ ਨਹੀਂ ਦਿੱਤੇ, ਹਸਪਤਾਲਾਂ ਦੀ ਇਹ ਹਾਲਤ ਹੈ ਕਿ ਅੱਜ ਹੀ ਚੀਫ ਮਨਿਸਟਰ ਸਾਹਿਬ ਨੇ ਇਕ ਸਵਾਲ ਦੇ ਜਵਾਬ ਵਿੱਚ ਦੱਸਿਆ ਸੀ ਕਿ 125 ਹਸਪਤਾਲ

[ਸਰਦਾਰ ਲਛਮਣ ਸਿੰਘ ਗਿਲ]

ਐਸੇ ਹਨ ਜਿਨ੍ਹਾਂ ਵਿੱਚ ਡਾਕਟਰ ਨਹੀਂ ਹਨ। ਮੈਂ ਇਹ ਸਮਝ ਨਹੀਂ ਸਕਿਆ ਕਿ ਕੀ ਉਹ ਹਸਪਤਾਲ ਹੀ ਹੋਵੇਗਾ ਜਿਥੇ ਡਾਕਟਰ ਨਹੀਂ। ਉਹ ਹਸਪਤਾਲ ਨਾ ਹੋਇਆ ਉਹ, ਤਾਂ ਧਰਮਸਾਲਾ ਹੋ ਗਈ। ਜੇ ਕੋਈ ਆਦਮੀ ਬਾਹਰਲੇ ਦੇਸ਼ ਤੋਂ ਆਉਂਦਾ ਹੈ ਤਾਂ ਉਸ ਨੂੰ ਪੰਜਾਬ ਦੀ ਹਾਲਤ ਦਿਖਾਉਣ ਵਾਸਤੇ ਚੰਡੀਗੜ੍ਹ ਲੈ ਆਉਂਦੇ ਨੇ।

**Deputy Speaker** : Be relevant, please.

**ਸਰਦਾਰ ਲਛਮਣ ਸਿੰਘ ਗਿਲ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਤੁਸੀਂ ਟੈਕਸ ਤਾਂ ਸਾਰੇ ਜ਼ਿਮੀਂਦਾਰਾਂ ਤੋਂ ਲੈਂਦੇ ਹੋ ਪਰ ਉਨ੍ਹਾਂ ਨੂੰ ਸਹੂਲਤਾਂ ਕੀ ਦਿੰਦੇ ਹੋ ? ਮੈਂ ਮਾਲ ਮੰਤ੍ਰੀ ਸਾਹਿਬ ਨੂੰ ਬੜੇ ਅਦਬ ਨਾਲ ਅਰਜ਼ ਕਰਦਾ ਹਾਂ ਕਿ ਉਹ ਖੁਦ ਜ਼ਿਮੀਂਦਾਰ ਹਨ, ਉਹ ਹੁਣ ਮਨਿਸਟਰ ਹਨ। ਕਦੇ ਕਦੇ ਆਦਮੀ ਨੂੰ ਇਹੋ ਜਿਹਾ ਮੌਕਾ ਮਿਲਦਾ ਹੈ ਲੋਕਾਂ ਦੀਆਂ ਸ਼ਿਕਾਇਤਾਂ ਸੁਣਨ ਦਾ। ਇਸ ਅਹਿਦ ਵਿੱਚ ਮਿਨਿਸਟਰ ਨੂੰ ਕੰਮ ਕਰਨ ਦਾ ਮੌਕਾ ਮਿਲਦਾ ਹੈ। ਬੜੀ ਭਾਰੀ ਸੇਵਾ ਲੋਕਾਂ ਦੀ ਹੋ ਸਕਦੀ ਹੈ। ਲੇਕਿਨ ਇਹ ਵੀ ਹੋ ਸਕਦਾ ਹੈ ਕਿ ਸਮੇਂ ਤੇ ਤਾਕਤ ਦੇ ਅਨੰਦ ਵਿੱਚ ਆ ਕੇ ਉਹ ਪਹਿਲੀਆਂ ਗੱਲਾਂ ਭੁਲ ਜਾਣ। ਪਰ ਮੈਂ ਸਮਝਦਾ ਹਾਂ ਕਿ ਇਹ ਜ਼ਿਮੀਂਦਾਰਾਂ ਨੂੰ ਚੰਗੀ ਤਰ੍ਹਾਂ ਸਮਝਦੇ ਨੇ, ਇਸ ਲਈ ਮੈਂ ਇਨ੍ਹਾਂ ਨੂੰ ਕਹਾਂ ਗਾ ਕਿ ਇਹ ਇਨ੍ਹਾਂ ਟੈਕਸਿਜ਼ ਨੂੰ ਠੀਕ ਤਰ੍ਹਾਂ ਐਡਜਸਟ ਕਰਨ। ਜ਼ਿਮੀਂਦਾਰਾਂ ਦੀ ਅਜ ਹਾਲਤ ਐਸੀ ਨਹੀਂ ਕਿ ਉਹ ਗੰਨੇ, ਕਪਾਹ ਤੇ ਮਿਰਚਾਂ ਤੇ tax ਦੇ ਸਕਣ। ਇਸ ਚੀਜ਼ ਤੇ ਗ਼ੌਰ ਕਰ ਲੈਣ। ਇਹ ਖੁਦ ਹੀ ਮੁਜਰਮ ਤੇ ਖੁਦ ਹੀ ਫੈਸਲਾ ਦੇਣ ਵਾਲੇ ਨੇ। ਪਹਿਲੇ 5 ਰੁਪਏ ਫੀ ਏਕੜ ਦੇ ਹਿਸਾਬ ਨਾਲ ਬਿਲ ਵਿੱਚ ਇਨ੍ਹਾਂ ਪਰੋਵੀਜ਼ਨ ਕੀਤੀ ਸੀ, ਪਰ ਹੁਣ ਚਾਰ ਰੁਪਏ ਦੀ ਅਮੈਂਡਮੈਂਟ ਲੈ ਆਏ ਨੇ। ਮੈਂ ਕਹਾਂਗਾ ਕਿ ਇਹ tax ਉਨ੍ਹਾਂ ਤੇ ਲਗਾ ਰਹੇ ਹੋ ਇਸ ਐਮਰਜੈਂਸੀ ਦੀ ਹਾਲਤ ਵਿੱਚ ਜਿਹੜੇ ਸਾਡੇ ਦੇਸ਼ ਨੂੰ ਸਾਡੀ ਆਜ਼ਾਦੀ ਨੂੰ ਬਚਾਉਣ ਵਾਸਤੇ ਲੜਾਈ ਦੇ ਫ੍ਰੰਟ ਤੇ ਮੌਜੂਦ ਹਨ। ਉਨ੍ਹਾਂ ਉਤੇ ਅੱਜ ਇਸ ਤਰ੍ਹਾਂ ਟੈਕਸ ਲਗਾਣਾ ਇਕ ਕਾਲਾ ਕਾਰਨਾਮਾ ਹੋਵੇਗਾ। ਇਸ ਲਈ ਮੈਂ ਹਾਊਸ ਅਗੇ ਅਪੀਲ ਕਰਾਂਗਾ ਕਿ ਇਹ ਬਿਲ ਸੀਲੈਕਟ ਕਮੇਟੀ ਪਾਸ ਭੇਜਣ ਦਾ ਨਹੀਂ। ਮੈਂ ਤਾਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਬਿਲ ਨੂੰ ਵਾਪਸ ਲੈ ਲੈਣ। ਕਿਉਂਕਿ ਇਸ ਬਿਲ ਨਾਲ ਪੰਜਾਬ ਦੇ ਕਿਸਾਨਾਂ ਨਾਲ ਬੇਇਨਸਾਫੀ ਹੋ ਰਹੀ ਹੈ ਇਸ ਲਈ ਇਸ ਦੇ ਖਿਲਾਫ ਅਵਾਜ਼ ਉਠਾਉਣੀ ਸਾਡਾ ਸਾਰਿਆਂ ਦਾ ਫਰਜ਼ ਹੈ। ਡਿਪਟੀ ਸਪੀਕਰ ਸਾਹਿਬਾ, ਮੈਂ ਇਨ੍ਹਾਂ ਨੂੰ ਯਾਦ ਦਿਲਾਉਂਦਾ ਹਾਂ ਕਿ ਜਦੋਂ ਇਹ ਉਨ੍ਹਾਂ ਲੋਕਾਂ ਕੋਲੋਂ, ਜਿਨ੍ਹਾਂ ਤੇ ਇਹ ਨਵਾਂ ਟੈਕਸ ਲਗਾ ਰਹੇ ਹਨ, ਇਲੈਕਸ਼ਨ ਦੇ ਦਿਨਾਂ ਵਿੱਚ ਜਾਂਦੇ ਹਨ ਤਦ ਇਨ੍ਹਾਂ ਦਾ ਇਹ ਲਿਬਾਸ ਨਹੀਂ ਹੁੰਦਾ। ਕਿਉਂਕਿ ਮੈਂ ਇਨ੍ਹਾਂ ਨਾਲ ਕੰਧੇ ਨਾਲ ਕੰਧਾ ਮਿਲਾ ਕੇ ਉਨ੍ਹਾਂ ਦਿਨਾਂ ਵਿੱਚ ਫਿਰਦਾ ਰਿਹਾ ਹਾਂ ਮੈਨੂੰ ਪਤਾ ਹੈ ਕਿ ਉਸ ਵੇਲੇ ਇਹ ਅਚਕਨ ਵੀ ਨਹੀਂ ਪਾਉਂਦੇ। ਉਸ ਵੇਲੇ ਇਨ੍ਹਾਂ ਆਪਣੇ ਉਤੇ ਖੇਸ ਲਿਆ ਹੋਇਆ ਹੁੰਦਾ ਹੈ ਔਰ ਖੇਸ ਵੀ ਖਾਲਸ ਕਪਾਹ ਦਾ ਬਣਿਆ ਹੋਇਆ ਹੁੰਦਾ ਹੈ। ਉਸ ਵੇਲੇ ਇਹ ਖੰਡ ਵਾਲੀ ਚਾਹ ਵੀ ਨਹੀਂ ਪੀਂਦੇ ਬਲਕਿ ਗੁੜ ਵਾਲੀ ਮੰਗ ਕੇ ਪੀ ਲੈਂਦੇ ਨੇ। ਚਾਚਾ ਜੀ, ਕਿਸ ਤੋਂ ਪੈਸੇ ਲੈਣਗੇ, ਗੁੜ ਵਾਲੀ ਹੀ ਪੀਵਾਂਗੇ। ਮੈਂ ਮਿਰਚਾਂ ਵਾਲੀ ਗਲ ਕਹਿਕੇ ਮਿਰਚਾਂ ਨਹੀਂ ਲਾਉਣਾ ਚਾਹੁੰਦਾ।(ਹਾਸਾ)ਮੈਂ ਤਾਂ ਸਿਰਫ ਇਹ ਕਹਿਣਾ ਹੈ ਕਿ ਜਿਹੜੀਆਂ ਉਮੀਦਾਂ, ਜਿਹੜੀਆਂ ਗਰੰਟੀਆਂ ਤੁਸੀਂ ਇਲੈਕਸ਼ਨਜ਼ ਵੇਲੇ ਲੋਕਾਂ ਨੂੰ ਦਿਵਾਉਂਦੇ ਹੋ ਅਤੇ ਜਿਸ ਨੇਕਨੀਅਤੀ ਨਾਲ ਉਸ ਵਕਤ ਪਿੰਡਾਂ ਵਿੱਚ ਜਾਂਦੇ ਹੋ ਉਸ ਦਾ ਹੁਣ ਵੀ ਧਿਆਨ ਕਰੋ। ਲੋਕੀ ਹੁਣ ਤਿੰਨ ਚਾਰ ਦਫਾ ਅਜ਼ਮਾ ਚੁਕੇ ਹਨ ਅਤੇ ਜਿਨ੍ਹਾਂ ਨੇ ਉਸ ਵੇਲੇ ਸਾਡੀ ਆਵਾਜ਼ ਨਹੀਂ ਸੁਣੀ ਉਹ ਸਮਝ ਗਏ ਹਨ ਕਿ ਤੁਸੀਂ ਉਨ੍ਹਾਂ ਨੂੰ ਅਨਪੜ੍ਹ ਰਖਕੇ ਉਨ੍ਹਾਂ ਦੇ ਦਿਲ ਦਿਮਾਗ ਨੂੰ ਸਦਾ ਲਈ ਖਤਮ ਕਰਨਾ ਚਾਹੁੰਦੇ ਹੋ। ਮੈਂ ਤਾਂ ਦੁਆ ਕਰਦਾ ਹਾਂ ਕਿ ਕੋਈ ਇਲੈਕਸ਼ਨ ਆ ਜਾਵੇ ਤੇ ਤੁਸੀਂ ਇਨ੍ਹਾਂ ਟੈਕਸਿਜ਼ ਦੇ ਮਗਰੋਂ ਫਿਰ ਉਨ੍ਹਾਂ ਲੋਕਾਂ ਤੋਂ ਵੋਟ ਲੈਣ ਜਾਵੋ। ਤੁਹਾਡਾ ਜਿਤਣਾ ਤਾਂ ਇਕ ਪਾਸੇ, ਜੇ ਨਾ ਜ਼ਮਾਨਤ ਵੀ ਜ਼ਬਤ ਹੋਵੇ ਤਾਂ ਕਹਿਣਾ। ਇਹ ਬਿਲ ਵਾਪਸ ਲੈ ਲਉ। ਇਸ ਨੂੰ ਪਾਸ ਕਰਕੇ ਸਰਕਾਰ ਦੇ ਨਾਮ ਤੇ ਕਲੰਕ ਨਾ ਲਗਾਉ। ਲੋਕ ਇਸ ਨੂੰ ਕਾਲਾ ਕਾਨੂੰਨ ਕਹਿਕੇ ਯਾਦ ਕਰਨਗੇ।

**कंवर रामपाल सिंह (पूंडरी)** : डिप्टी स्पीकर साहिबा, यह जो कमर्शल क्राप्स बिल हाउस के सामने लाया गया है मैं इस की मुखालिफत करने के लिये खड़ा हुआ हूं। (आपोज़ीशन की तरफ से तालियां) यह ठीक है कि इस बिल के एम्ज़ एंड आबजैक्ट्स में लिखा हुआ है कि यह टैक्स एमरजैंसी की वजह से लगाए जा रहे हैं। मैं यह मानता हूं कि इस काम को तेज़ करने के लिये हमें कहीं न कहीं से बजट के खसारा को पूरा करना था मगर जिस तबके के ऊपर यह टैक्स लगाया जा रहा है वह तो पहले ही टैक्सों के बोझ से दबा हुआ है और अगर यह टैक्स भी उन पर लगा दिया गया तो उन लोगों का गुज़र भी मुश्किल हो जायेगा। ज़मीन पर तो पहले ही 6 टैक्स लगे हुए हैं और उन में भी कभी सरचार्ज और कभी ऐडीशनल सरचार्ज आते रहते हैं और अब यह बिल्कुल नया ही टैक्स आ गया है। मैं समझता हूं कि यह टैक्सों की भरमार इस वजह से हो रही है कि यह समझा जाता है कि किसानों की तो कोई यूनियन ही नहीं और न ही वह शोर मचाते हैं। जब भी उन पर टैक्स लगाया जाता है वह उसे बरदाश्त कर लेते हैं। (विघ्न) मगर इस का यह मतलब नहीं है कि अगर कोई आदमी किसी चीज़ को खामोशी से बरदाश्त करता चला जाए तो उस पर और बोझ लादते चले जाओ। इस का यह नतीजा निकलेगा कि या तो वह आप से अपने आप को अलग कर लेगा या जान दे देगा। इस टैक्स के लगने से तो उस के लिये पेट भरना मुश्किल हो जायगा। (विघ्न) इस बिल के ज़रिये से तीन चीज़ों को कमर्शल, क्राप्स का नाम देकर उन पर टैक्स लगाया जा रहा है। अगर सही मानों में देखा जाए तो पता चलेगा कि यह तीनों चीज़ें नसैसिटीज़ आफ लाइफ हैं। कपास पर टैक्स लगने से लोग इस की पैदावार कम कर देंगे तो कपड़ा मिलना मुश्किल हो जायगा, उस की कीमत बहुत बढ़ जायेगी। मिर्चें भी रोज़ाना खाने की चीज है, गन्ना भी सभी के खाने की चीज़ है। अभी गिल साहिब बात कर रहे थे कि इस के बगैर तो दूध और चाय भी नहीं पी जा सकती। इन चीज़ों पर अगर टैक्स लगाया जायगा तो किसान इस को बरदाश्त नहीं कर सकेगा, इस से इन की पैदावर कम कर देगा। इस से जो मुश्किलें हमारे सामने आएंगी उन का सामना करना मुश्किल हो जायगा। आप सभी जानते हैं कि जो सप्लीमैंट्री ग्रांट्स इस हाउस में आई थीं उन में शूगर मिलों को ऐक्स ग्रेशिया ग्रांट्स दी गई थीं इस लिये कि गन्ने की कमी के कारण उन मिलों को घाटा रहा। इस खसारे को पूरा करने के लिये वह ग्रांट्स दी गईं। अगर यह टैक्स लगा दिया गया तो मैं यह निवेदन करना चाहता हूं कि गन्ने की पैदावार में और भी कमी हो जायेगी और तब इस से भी ज़्यादा ग्रांट्स देनी पड़ेंगी (विघ्न)।

**बाबू बचन सिंह** : औन ए प्वायंट आफ आर्डर। अगर इस हाउस में चोरी हो जाए तो कहां रिपोर्ट करनी चाहिए।

**सरदार गुरदियाल सिंह ढिल्लों**। मैं भी बाबू जी की ताईद करता हूं। ज्ञानी ज़ैल सिंह जी की जूती चोरी हो गई है और हुई भी हाउस में है। यह बात बड़ी देर से चल रही है और यह अपने दोनों तरफ शक करते हैं। और पिछली तरफ भी करते हैं। (हंसी)

**उपाध्यक्षा** : सीट के नीचे ही होगी। ( It will be under his seat.)

**ਸਰਦਾਰ ਨਿਰੰਜਨ ਸਿੰਘ ਤਾਲਬ** : On a point of information, ਕੀ ਹਾਊਸ ਵਿੱਚ ਕੋਈ ਤਿੱਲੇਦਾਰ ਜੁੱਤੀ ਪਹਿਨ ਸਕਦਾ ਹੈ ? (ਹਾਸਾ) ਸਾਡੇ ਪਿਛੇ ਜੁੱਤੀਆਂ ਬਣਾਉਣ ਵਾਲੇ ਬੈਠੇ ਹਨ। (ਹਾਸਾ)

**ਬਾਬੂ ਅਜੀਤ ਕੁਮਾਰ** : ਇਧਰ ਕੋਈ ਜੁੱਤੀਚੋਰ ਨਹੀਂ ਹੈ, ਉਧਰ ਹੀ ਹੋਣਗੇ । (ਹਾਸਾ)

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** : ਜੁੱਤੀ ਪਰਲੀ ਲਤ ਦੀ ਗੁੰਮ ਹੋਈ ਹੈ, ਇਸ ਪਾਸੇ ਦੀ ਲਤ ਵਾਲੀ ਤਾਂ ਹੈ। (ਹਾਸਾ) ਵੈਸੇ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੁੱਤੀਆਂ ਦੀ ਕਮੀ ਨਹੀਂ ਜਿੰਨੀਆਂ ਚਾਹੁਣ ਮਿਲ ਸਕਦੀਆਂ ਹਨ । (ਹਾਸਾ)

**ਗਿਆਨੀ ਜ਼ੈਲ ਸਿੰਘ** : ਡਿਪਟੀ ਸਪੀਕਰ ਸਾਹਿਬਾ, ਮੈਂਨੂੰ ਤਾਲਬ ਹੋਰਾਂ ਤੇ ਸ਼ਕ ਹੈ (ਹਾਸਾ)

**ਡਿਪਟੀ ਸਪੀਕਰ** : ਠੀਕ ਹੈ। ਕਦੀ ਕਦੀ ਹਸ ਵੀ ਲੈਣਾ ਚਾਹੀਦਾ ਹੈ। Yes we should have some laughter once for a while.

**कंवर राम पाल सिंह** : डिप्टी स्पीकर साहिबा, मैं शूगर केन के बारे में बता रहा था। आप को पता है कि शूगर मिल्ज़ के लिये गन्ने की कमी को पूरा करने के लिय सरकार को यह करना पड़ रहा है कि इन मिलों के आस पास के दस मील के एरिया में गन्ना पीड़ने के लिये, क्रशर नहीं लगाया जा सकता, क्योंकि गन्ने की इतनी ज्यादा कमी हो जाती है कि मिलों को चलना कठिन हो जाता है। यह हालत होने पर भी अगर यह टैक्स लग गया तो अब तो यह मनाही दस मील के एरिया में ही की गई है फिर 50 मील के एरिया में करनी पड़ेगी। इस लिये यह दरखास्त करूंगा कि ज़मींदारों पर इपना भारी टैक्सों का बोझ न डालो, वरना यह जो टैक्स आप लगा रहे हैं यह तो लास्ट स्ट्रा औन दि कैमल्ज़ बैक साबत होगा। आप उस को अन्नदाता कहते हैं। तो फिर उस को मार क्यों रहे हो। (घंटी) बस जी, एक मिनट और लूंगा। इस बिल को दोबारा देख लो। यह देखा जाए कि किसान इस टैक्स को बरदाश्त भी कर सकते हैं या नहीं। अगर बिना पूरी तरह से सोचे समझे बिल आते रहे तो वही हालात हो जाएंगे जैसे कि रैविन्यू मिनिस्टर साहिब को मामले की वसूली में पेश आ रहे हैं। बड़े बड़े ज़िम्मेदार लोगों को जेलों में ठूसना पड़ रहा है। यही हालात इन टैक्सों की वसूली के वक्त पेश आएंगे क्योंकि वह लोग तो यह टैक्स अदा नहीं कर सकेंगे और उन को जेल जाना पड़ेगा। जहां उन को वहां पर रोटी देने का खर्च भी सरकार पर पड़ेगा वहां अगर किसान को ही जेल में डाल देंगे तो पैदावार कौन करेगा। इस तरह से पैदावार में कमी होगी। इस लिए यह बात सरकार की ओर से कही गई कि टैक्सिज़ को पूरा कहां से करेंगे। मैं यह कहूंगा कि इन्कम टैक्स की जो चोरी होती है जो इवेयन होता है उसको रोकने के लिए अगर गर्वनमट स्टैप्स ले और इस तरफ ध्यान दे तो टैक्स लगाने की ज़रूरत न पड़े। टैक्स इवेयन जो हो रहा है इस प्रकार से इसे रोकने का यत्न करना चाहिए। (विघ्न)।

**बाबू बचन सिंह**: आन ए प्वायंट आफ आर्डर, मैडम, क्या इस हाऊस में सैंट्रेल गर्वनमैंट के जो टैक्सिज़ हैं उन पर बहस हो सकती है?

**उपाध्यक्षा** : नहीं जी, एसा नहीं हो सकता। No, this cannot be done. The hon. member should avoid referring here to the taxes levied by the Central Government.

**कंवर राम पाल सिंह** : मैं सेल्ज़ टैक्स का ज़िक्र करता हूं कि इस में ऐसा होता है कि कई तरह के रजिस्टर व्योपारियों ने रखे हुए हैं और कापियां हैं दिखाने की और हिसाब खर्च की और। Tax की चोरी की जाती है। (विघ्न)।

इसी तरह बिजली की भी चोरी होती है। डायरैक्ट करेंट कर दी जाती है और मीटर की नीडल खड़ी ही रहती है और फिर रीडिंग भी नहीं होती। इस लिए जो खसारा बजट में

है वह इन कामों में जाता है। अगर गवर्नमैंट इन कामों की तरफ ध्यान दे तो खसारा नहीं रह सकता। अगर इन सब तरह के टैक्सिज़ की इवेयन को रोका जाए तो खसारा बिलकुल दूर हो सकता है और न्यूटैक्सिज़ लगाने की ज़रूरत नहीं पड़ती।

**ਸਰਦਾਰ ਗੁਰਚਰਨ ਸਿੰਘ** (ਮੋਗਾ) ਡਿਪਟੀ ਸਪੀਕਰ ਸਾਹਿਬਾ ਇਹ ਜੋ ਪੰਜਾਬ ਕਮਰਸ਼ਲ ਕਰਾਪਸ ਸੈਸ ਬਿਲ ਰੈਵੈਨਿਊ ਮਨਿਸਟਰ ਸਾਹਿਬ ਨੇ ਸਾਡੇ ਸਾਹਮਣੇ ਰਖਿਆ ਹੈ ਮੈਂ ਇਹ ਸਮਝਦਾ ਹਾਂ ਕਿ ਸਰਕਾਰ ਜ਼ਿਮੀਦਾਰਾਂ ਤੇ ਤਰ੍ਹਾਂ ਤਰ੍ਹਾਂ ਦੇ ਮਾਮਲੇ ਲਾ ਕੇ ਉਨ੍ਹਾਂ ਦਾ ਨਾਂ ਪਹਿਲਾਂ ਹੀ ਖ਼ਤਮ ਕਰ ਚੁਕੀ ਸੀ। ਕਿਤੇ ਸਰਚਾਰਜ ਕਿਤੇ ਸੁਪਰਚਾਰਜ ਤੇ ਫਿਰ ਕਿਤੇ ਐਡੀਸ਼ਨਲ ਸਰਚਾਰਜ। ਇਨ੍ਹਾਂ ਦੇ ਹੁੰਦੇ ਹੋਏ ਵਜ਼ੀਰ ਸਾਹਿਬ ਨੇ ਬੜੇ ਹੀ ਬੁਰਜ਼ੁਏ ਢੰਗ ਨਾਲ ਇਕ ਬਿਲਕੁਲ ਨਵੇਂ ਨਾਂ ਥੱਲੇ ਸੈਸ ਦੇ ਨਾਮ ਹੇਠ ਇਸ ਮਾਮਲੇ ਨੂੰ ਲਗਾਉਣ ਦੀ ਕੋਸ਼ਿਸ਼ ਕੀਤੀ ਹੈ। ਇਹ ਠੀਕ ਹੈ ਕਿ ਇਸ ਵਿੱਚ ਇਹ ਆਪਣੇ ਵੱਲੋਂ ਰਿਆਇਤ ਵਿਖਾਈ ਗਈ ਹੈ ਕਿ ਇਹ ਟੈਕਸ ਕੈਸ਼ ਕਰਾਪਸ ਤੇ ਲਗਾਇਆ ਜਾਵੇਗਾ ਮਗਰ ਐਜ਼ਏ ਹੋਲ ਇਹ ਇਕ ਟੈਕਸ ਹੀ ਬਣਦਾ ਹੈ ਅਤੇ ਇਹ ਉਨ੍ਹਾਂ ਜ਼ਿਮੀਂਦਾਰਾਂ ਨੂੰ ਦੇਣਾ ਪੈਂਦਾ ਹੈ ਜੋ ਪਹਿਲਾਂ ਹੀ ਹਰ ਕਿਸਮ ਦੇ ਮਾਮਲਿਆਂ ਦੇ ਭਾਰ ਹੇਠ ਦਬੇ ਪਏ ਹਨ। ਅਸਾਡੀ ਸਰਕਾਰ ਡਿਪਟੀ ਸਪੀਕਰ ਸਾਹਿਬਾ, ਟੈਕਸ ਲਗਾਉਣ ਵਿਚ ਮਾਹਿਰ ਹੈ। ਇਹ ਨਵੇਂ ਨਵੇਂ ਢੰਗ ਨਾਲ ਨਵੇਂ ਨਵੇਂ ਨਾਂ ਹੇਠ ਟੈਕਸਾਂ ਨੂੰ ਲਗਾ ਰਹੀ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਦੀ ਖਦਮਤ ਵਿੱਚ ਅਰਜ਼ ਕਰਾਂਗਾ ਕਿ ਇਹ ਟੈਕਸ ਜਿਨ੍ਹਾਂ ਲੋਗਾਂ ਤੇ ਲਗਾਇਆ ਜਾ ਰਿਹਾ ਹੈ ਉਹ ਸਾਰੀ ਵਸੋਂ ਦੇ 80 ਜਾਂ 85 ਫੀ ਸਦੀ ਹਨ ਅਤੇ ਉਨ੍ਹਾਂ ਦੀ ਹਾਲਤ ਅਜ ਸਾਰਿਆਂ ਤੋਂ ਮਾੜੀ ਹੈ। ਉਨ੍ਹਾਂ ਤੇ ਰੋਜ਼ ਬਰੋਜ਼ ਟੈਕਸ ਲਗਾ ਕੇ ਅਸੀਂ ਉਨ੍ਹਾਂ ਦੀ ਹਾਲਤ ਨੂੰ ਹੋਰ ਮਾੜਾ ਬਣਾ ਰਹੇ ਹਾਂ, ਉਨ੍ਹਾਂ ਨੂੰ ਬਿਲਕੁਲ ਖ਼ਤਮ ਕਰਨਾਂ ਤੇ ਤੁਲੇ ਹੋਏ ਹਾਂ। ਇਸ ਗਲ ਨੂੰ ਅਸੀਂ ਕਦੇ ਵਖਣ ਦੇ ਯਤਨ ਨਹੀਂ ਕੀਤੇ ਕਿ ਇਸ ਟੈਕਸ ਦਾ ਭਾਰ ਕਿਨ੍ਹਾਂ ਲੋਕ ਤੇ ਪਵੇਗਾ। ਕਿੰਨੀ ਬੇਇਨਸਾਫੀ ਹੈ ਇਨ੍ਹਾਂ ਲੋਕਾਂ ਨਾਲ। ਮੈਂ, ਡਿਪਟੀ ਸਪੀਕਰ ਸਾਹਿਬਾ, ਵਜ਼ੀਰ ਸਾਹਿਬ ਦੀ ਸੇਵਾ ਵਿੱਚ ਬੇਨਤੀ ਕਰਾਂਗਾ ਕਿ ਅਸਾਡੇ ਪੰਜਾਬ ਵਿੱਚ ਜ਼ਮੀਨ ਦੀ ਹੈਸੀਅਤ ਵੇਖ ਕੇ ਬਹੁਤ ਸਮੇਂ ਤੋਂ ਅਤੇ ਅੰਗਰੇਜ਼ ਦੇ ਜ਼ਮਾਨੇ ਵਿੱਚ ਵੀ ਹਰ ਇਲਾਕੇ ਦੀ ਅਸੈਸਮੈਂਟ ਕੀਤੀ ਜਾਂਦੀ ਸੀ ਅਤੇ ਇਸ ਤੋਂ ਬਾਅਦ ਉਸ ਜ਼ਮੀਨ ਦੀ ਹੈਸੀਅਤ ਵੇਖ ਕੇ ਮਾਮਲਾ ਲਿਆ ਜਾਂਦਾ ਸੀ। ਇਹ ਵੇਖਿਆ ਜਾਂਦਾ ਸੀ ਕਿ ਫਲਾਂ ਜ਼ਮੀਨ ਚੰਗੀ ਹੈ ਇਸ ਲਈ ਇਸ ਤੇ ਮਾਮਲਾ ਵਧ ਲਾਇਆ ਜਾਵੇ ਤੇ ਫਲਾਂ ਜ਼ਮੀਨ ਮਾੜੀ ਹੈ ਇਸ ਤੇ ਮਾਮਲਾ ਘਟ ਲਗਾਇਆ ਜਾਵੇ ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਥੇ ਟੈਕਸ ਲਗਾਉਣ ਵੇਲੇ ਇਸ ਗਲ ਦਾ ਬਿਲਕੁਲ ਧਿਆਨ ਨਹੀਂ ਦਿੱਤਾ ਗਿਆ। ਜਿਸ ਤਰ੍ਹਾਂ ਦਾ ਟੈਕਸ ਉਸ ਸਮੇਂ ਲਗਾਇਆ ਗਿਆ ਸੀ ਅਜ ਤੋਂ 23 ਸਾਲ ਪਹਿਲਾਂ ਜਾਂ ਜਦੋਂ ਜ਼ਮੀਨ ਦੀ ਅਸੈਸਮੈਂਟ ਕੀਤੀ ਗਈ ਸੀ ਉਸੇ ਤਰ੍ਹਾਂ ਹੀ ਅਜ ਵੀ ਚਲੀ ਆ ਰਹੀ ਹੈ। ਜੋ ਜ਼ਮੀਨ ਉਸ ਵੇਲੇ ਨੰਬਰ 1 ਦੀ ਸੀ ਅਜ ਉਹ ਵਰਸਟ ਬਣ ਗਈ ਹੈ ਜਿਵੇਂ ਕਿ ਮੋਗਾ, ਜਗਰਾਉਂ ਆਦਿ ਦੇ ਇਲਾਕੇ ਜਿਥੇ ਕਿ ਜ਼ਿਮੀਂਦਾਰ ਬਰਬਾਦ ਹੋ ਗਏ ਹਨ ਅਤੇ ਤਬਾਹ ਹੋ ਗਏ ਹਨ ਪਰ ਇਨ੍ਹਾਂ ਇਲਾਕਿਆਂ ਵਿੱਚ ਉਹੀ ਨੰਬਰ ਵਾਲਾ ਮਾਮਲਾ ਚਲਿਆ ਆ ਰਿਹਾ ਹੈ। ਇਸੇ ਤਰ੍ਹਾਂ ਜੋ ਜ਼ਮੀਨਾਂ ਉਸ ਸਮੇਂ ਬੈਰਨ ਵਿਖਾਈਆਂ ਗਈਆਂ ਹਨ ਅਜ ਉਹ ਨੰਬਰ 1 ਦੀਆਂ ਬਣ ਗਈਆਂ ਹਨ ਜਿਵੇਂ ਕਿ ਹਿਸਾਰ ਤੇ ਅਬੋਹਰ ਦਾ ਇਲਾਕਾ, ਪਰ ਇਨ੍ਹਾਂ ਤੇ ਮਾਮਲਾ ਘਟ ਹੈ। ਜਿਸ ਜ਼ਮੀਨ ਦਾ ਮਾਲੀਆ ਇਸ ਕਰਕੇ ਵਧਾਇਆ ਸੀ ਕਿ ਇਸ ਦੀ ਹਾਲਤ ਚੰਗੀ ਹੋ ਗਈ ਹੈ ਅਜ ਉਹੀ ਜ਼ਮੀਨ ਬਿਲਕੁਲ ਨਕਾਰਾ ਬਣ ਗਈ ਹੈ ਪਰ ਮਾਲੀਆ ਉਸੇ ਤਰ੍ਹਾਂ ਹੀ ਲਗਾਇਆ ਜਾ ਰਿਹਾ ਹੈ ਅਤੇ ਲੋਕਾਂ ਦੀ ਹਾਲਤ ਇਹ ਬਣ ਗਈ ਹੈ ਕਿ ਉਹ ਆਪਣਾ ਗੁਜ਼ਾਰਾ ਨਹੀਂ ਕਰ ਸਕਦੇ। ਕਈ ਅਜਿਹੇ ਡੀਜ਼ਰਵਿੰਗ ਕੇਸ ਵੀ ਹਨ ਜਿਨ੍ਹਾਂ ਵਿੱਚ ਬਹੁਤ ਮਾੜੀ ਹਾਲਤ ਹੋ ਗਈ ਹੈ। ਇਸ ਲਈ ਇਨ੍ਹਾਂ ਇਲਾਕਿਆਂ ਲਈ ਮਾਲੀਆ ਘਟ ਕਰਨ ਲਈ ਕੋਈ ਤਰੀਕਾ ਕਢਣਾ ਚਾਹੀਦਾ ਹੈ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬਾ, ਮੈਂ ਅਰਜ਼ ਕਰਦਾ ਹਾਂ ਕਿ ਇਹ ਸੈਸ ਕਿਸ ਤਬਕੇ ਤੇ ਲਗਾਇਆ ਗਿਆ ਹੈ। ਲੋਕ ਜਾਣਦੇ ਹਨ ਇਹ ਚਾਹੀਦਾ ਉਨ੍ਹਾਂ ਤੇ ਸੀ ਜਿਨ੍ਹਾਂ ਦੀ ਹਾਲਤ ਚੰਗੀ ਹੈ। ਮੇਰੇ ਪਾਸ ਰੀਕਾਰਡ

[ਸਰਦਾਰ ਗੁਰਚਰਨ ਸਿੰਘ]

ਹੈ ਜੋ ਸਰਕਾਰ ਵਲੋਂ ਮੈਨੂੰ ਸਪਲਾਈ ਕੀਤਾ ਗਿਆ ਹੈ। ਮਰੇ ਇਕ ਸਵਾਲ ਦੇ ਜਵਾਬ ਤੇ ਇਨ੍ਹਾਂ ਨੇ, ਵਜ਼ੀਰ ਮਾਲ ਨੇ ਦੱਸਿਆ ਸੀ ਕਿ ਸੀਡ ਫਾਰਮਾਂ ਦੀ ਕੀ ਹਾਲਤ ਹੈ। ਸੀਡ ਫਾਰਮਾਂ ਵਿੱਚ ਇਹ ਦਰੁਸਤ ਹੈ ਕਿ ਸਰਕਾਰ ਦੇ ਐਕਸਪਰਟ ਜਾਂਦੇ ਹਨ ਅਤੇ ਜ਼ਮੀਨ ਦੀ ਪੂਰੀ ਤਰਾਂ ਨਾਲ ਅਨੈਲੇਸਿਜ਼ ਕਰਦੇ ਹਨ ਅਤੇ ਇਹ ਵੇਖਦੇ ਹਨ ਕਿ ਕੀ ਇਹ ਫਰਟਾਈਲ ਲੈਂਡ ਹੈ ਤਾਂ ਇਸ ਨੂੰ ਖਰੀਦਣ ਲਈ ਤਿਆਰ ਹੁੰਦੇ ਹਨ, ਕਾਸ਼ਤ ਵਧੀਆ ਹੁੰਦੀ ਹੈ ਤੇ ਫਿਰ ਪੂਰੀ ਡੋਜ਼ ਖਾਦ ਦੀ ਦਿੱਤੀ ਜਾਂਦੀ ਹੈ, ਪੂਰਾ ਪਾਣੀ ਵੀ ਦਿੱਤਾ ਜਾਂਦਾ ਹੈ ਅਤੇ ਹੋਰ ਹਰ ਚੀਜ਼ ਮੁਹਈਆ ਕੀਤੀ ਜਾਂਦੀ ਹੈ ਤੇ ਫਿਰ ਸਮੇਂ ਸਮੇਂ ਉਸ ਨੂੰ ਐਕਸਪਰਟ ਵਿਜ਼ਿਟ ਕਰਦੇ ਹਨ ਤੇ ਇੰਨੀਆਂ ਗੱਲਾਂ ਦੇ ਬਾਵਜੂਦ ਜਿਥੇ ਇਨ੍ਹਾਂ ਨੇ 25, 25, ਏਕੜ ਜ਼ਮੀਨ ਦੇ ਸੀਡ ਫਾਰਮ ਬਣਾਏ ਹਨ, ਉਹ ਘਾਟੇ ਵਿੱਚ ਜਾ ਰਹੇ ਹਨ। They are running into deficit. ਡਿਪਟੀ ਸਪੀਕਰ ਸਾਹਿਬਾ, ਅਜ ਪੰਜਾਬ ਦੀ ਹਾਲਤ ਇਹ ਹੈ ਕਿ ਜ਼ਮੀਂਦਾਰ 90—95 ਫੀ ਸਦੀ ਔਸਤ ਤੋਂ ਘਟ ਹੋਲਡਿੰਗ ਦੇ ਮਾਲਕ ਹਨ। ਜਿਥੇ ਸਰਕਾਰ ਪਾਸ ਹਰ ਤਰ੍ਹਾਂ ਦੇ ਸਾਧਨ ਹਨ ਤੇ ਫਿਰ ਸਰਕਾਰ ਦੀਆਂ ਸੀਡ ਫਾਰਮਾਂ ਘਾਟੇ ਵਿੱਚ ਜਾ ਰਹੀਆਂ ਹਨ ਤਾਂ ਕਿਸ ਤਰ੍ਹਾਂ ਅਸੀਂ ਇਹ ਉਮੀਦ ਕਰਦੇ ਹਾਂ ਕਿ ਜ਼ਿਮੀਂਦਾਰ ਮਾਲਦਾਰ ਹਨ ਜਿਨ੍ਹਾਂ ਪਾਸ ਸਰਕਾਰ ਜਿੰਨੇ ਵਸੀਲੇ ਤੇ ਸਾਧਨ ਨਹੀਂ। ਉਹ ਕਿਸ ਤਰ੍ਹਾਂ ਇਸ ਨਵੇਂ ਟੈਕਸ ਨੂੰ ਅਦਾ ਕਰ ਸਕਦੇ ਹਨ। ਇਹ ਬਿਲਕੁਲ ਗ਼ਲਤ ਹੈ, ਇਨ੍ਹਾਂ ਦੇ ਆਪਣੇ ਰੀਕਾਰਡ ਮੁਤਾਬਿਕ ਵੀ ਇਹ ਗਲ ਗ਼ਲਤ ਹੋ ਜਾਂਦੀ ਹੈ। ਇਹ ਜ਼ਿਮੀਂਦਾਰਾਂ ਨਾਲ ਧਕਾ ਹੀ ਨਹੀਂ, ਇਕ ਤਰ੍ਹਾਂ ਦਾ ਜ਼ੁਲਮ ਹੈ। ਆਪ ਦੇ ਹਸਾਬ ਕਿਤਾਬ ਨੂੰ ਤਸਲੀਮ ਕਰਦੇ ਹੋਏ ਉਨ੍ਹਾਂ ਜ਼ਿਮੀਂਦਾਰਾਂ ਦੀ ਹਾਲਤ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਹ ਜ਼ੁਲਮ ਕੀਤਾ ਜਾ ਰਿਹਾ ਹੈ। ਅਜ ਪੰਡਾਂ ਦੀ ਜੋ ਹਾਲਤ ਹੈ ਮੈਂ ਆਪ ਪਾਸ ਕਿਸ ਤਰ੍ਹਾਂ ਬਿਆਨ ਕਰਾਂ।

ਡਿਪਟੀ ਸਪੀਕਰ ਸਾਹਿਬਾ, ਮੇਰੇ ਇਲਾਕੇ ਵਿੱਚ ਇਕ ਡੇਅਰੀ ਫਾਰਮ ਖੋਲ੍ਹੀ ਗਈ। ਇਹ ਬਾਹਰ ਦੀ ਇੱਕ ਪ੍ਰਾਈਵੇਟ ਫਰਮ ਨੇ ਖੋਲ੍ਹੀ ਜੋ ਪਿੰਡ ਵਿੱਚ ਦੁੱਧ ਇਕਠਾ ਕਰਦੀ ਹੈ ਅਸੀਂ ਸ਼ੁਰੂ ਵਿੱਚ ਇਹ ਸਮਝਦੇ ਸੀ ਕਿ ਇਹ ਲੋਕਾਂ ਦੇ ਲਈ ਕਾਇਮ ਕੀਤੀ ਗਈ ਹੈ, ਇਸ ਨਾਲ ਲੋਕਾਂ ਨੂੰ ਉਤਸ਼ਾਹ ਮਿਲੇ ਗਾ ਅਤੇ ਵੱਡੀਆਂ ਡੈਰੀਆਂ ਕਾਇਮ ਹੋ ਜਾਣਗੀਆਂ ਤੇ ਫਾਡਰ ਵੇਚਕੇ ਪਿੰਡ ਵਾਲਿਆਂ ਨੂੰ ਫਾਇਦਾ ਹੋਵੇਗਾ। ਇਹ ਵਿਚਾਰ ਅਸੀਂ ਬਿਜ਼ਨੈਸ ਪੁਆਇੰਟ ਆਫ ਵਿਊ ਤੋਂ ਕੀਤਾ ਸੀ ਅਤੇ ਖਿਆਲ ਸੀ ਕਿ ਇਸ ਵਿੱਚ ਸ਼ਾਇਦ ਕਾਮਯਾਬੀ ਹੋ ਜਾਵੇ ਪਰ ਅਜ ਕੀ ਹਾਲਤ ਹੈ ਕਿ ਇਸ ਡੈਰੀ ਤੇ ਦੁੱਧ ਇਕਠਾ ਕੀਤਾ ਜਾਂਦਾ ਹੈ ਅਤੇ ਜਿਨ੍ਹਾਂ ਥਾਵਾਂ ਤੋਂ ਦੁਧ ਇਕੱਠਾ ਕੀਤਾ ਜਾਂਦਾ ਹੈ ਉਸ ਦੀ ਹਾਲਤ ਕਾਬਲੇ ਰਹਿਮ ਹੈ। ਸਰਦਾਰ ਪਰਤਾਪ ਸਿੰਘ, I am sorry, ਚੀਫ ਮਨਿਸਟਰ ਸਾਹਿਬ ਨੇ ਤਕਰੀਰ ਕਰਦਿਆਂ ਇਹ ਕਿਹਾ ਸੀ ਕਿ ਵਿਦੇਸ਼ੀ ਇੰਜੀਨੀਅਰ ਆਏ ਸਨ ਤਾਂ ਪੰਜਾਬ ਵਿੱਚ ਲੋਕਾਂ ਦੇ ਡੌਲੇ ਵੇਖ ਕੇ ਬਹੁਤ ਖੁਸ਼ ਹੋਏ ਅਤੇ ਕਹਿਣ ਲਗੇ ਕਿ ਪੰਜਾਬ ਸਨਅਤ ਵਿੱਚ ਕਾਫੀ ਤਰੱਕੀ ਕਰ ਸਕਦਾ ਹੈ। ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਮੇਰੇ ਤੇ ਸਰਦਾਰ ਪਰਤਾਪ ਸਿੰਘ ਹੋਰਾਂ ਦੇ ਹੀ ਡੌਲੇ ਵੇਖੇ ਹਣੇ ਨੇ। (ਹਾਸਾ) ਤੇ ਇਸੇ ਤੇ ਹੀ ਖੁਸ਼ ਹੋ ਗਏ ਹੋਣੇ ਹਨ ਕਿ ਅੱਜ ਪਿੰਡਾਂ ਵਿੱਚ ਸਿਹਤ ਦੀ ਕੀ ਹਾਲਤ ਹੈ। ਇਕ ਡਰਮ ਇਹ ਪਿੰਡ ਵਿੱਚ ਰਖ ਜਾਂਦੇ ਨੇ ਤੇ ਹਰ ਘਰ ਕੋਈ ਗੜਵੀ ਦੋ ਗੜਵੀਆਂ ਇਸ ਵਿੱਚ ਦੁਧ ਦੀਆਂ ਪਾਂਦਾ ਹੈ। ਜਿਥੇ ਅਗੇ ਪਿੰਡਾਂ ਵਿੱਚ ਦੁੱਧ ਰਿੜਕਿਆ ਜਾਂਦਾ ਸੀ ਅਜ ਉਥੇ ਇਕ ਸੇਰ ਜਾਂ ਦੋ ਦੋ ਸੇਰ ਇਸ ਤਰ੍ਹਾਂ ਇਕੱਠਾ ਕਰ ਲਿਆ ਜਾਂਦਾ ਹੈ, ਉਹਦਾ ਨਾ ਮੱਖਣ ਕਢਦੇ ਹਨ ਨਾ ਘਿਉ ਬਣਾਂਦੇ ਹਨ। ਇਸ ਦਾ ਕਾਰਨ ਇਹ ਹੈ ਕਿ ਸਰਕਾਰ ਨੇ ਉਨਾਂ ਤੇ ਇੰਨਾਂ ਟੈਕਸ ਲਗਾ ਦਿੱਤਾ ਹੈ—ਖੁਸ਼ਹੈਸੀਅਤੀ ਤੇ ਹੋਰ ਹਰ ਤਰ੍ਹਾਂ ਦੇ ਹਰ ਇਕ ਜਿਨਸ ਤੇ ਟੈਕਸ—ਗਵਾਰ, ਮਕਈ, ਬਾਜਰਾ ਆਦਿ ਤੇ—ਕਿ ਉਹ ਪਿੰਡ ਵਾਲੇ ਦੇ ਨਹੀਂ ਸਕਦੇ। ਫਿਰ ਹੈਰਾਨੀ ਦੀ ਗਲ ਇਹ ਹੈ ਕ ਦੁੱਧ ਨੂੰ ਪਿੰਡਾਂ ਵਿੱਚ ਨਾਯਾਬ ਕਰ ਦਿੱਤਾ ਗਿਆ ਹੈ। ਇਸ ਦਾ ਮੁਲ ਕਿੰਨਾ ਘਟ ਰਖਿਆ ਗਿਆ ਹੈ। 17 ਰੁਪਏ ਮਣ। ਤੇ ਕਣਕ ਦਾ ਭਾ ਹੈ 20 ਰੁਪਏ ਮਣ। ਕਿੰਨੇ ਅਫਸੋਸ ਦੀ ਗਲ ਹੈ! ਜਿਹੜਾ ਜ਼ਿਮੀਂਦਾਰੀ ਕਰਦਾ ਹੋਵੇ ਉਹ ਇਹ ਕਦ ਬਰਦਾਸ਼ਤ ਕਰ ਸਕਦਾ ਹੈ ਕਿ ਉਸ ਦੇਘਰ ਜੇਕਰ

ਚਾਰ ਸੇਰ ਦੁੱਧ ਹੈ ਤਾਂ ਉਹ ਵੇਚ ਦੇਵੇ । ਪਰ ਹਾਲਤ ਇਹ ਹੈ ਕਿ ਪਹਿਲਾਂ ਤਾਂ ਕਣਕ ਜੋ ਘਰ ਥੋੜੀ ਬਹੁਤ ਰਖਦਾ ਹੈ ਉਹ ਖਤਮ ਹੋ ਜਾਂਦੀ ਹੈ ਤੇ ਫਿਰ ਇਹ ਟੈਕਸ ਵਸੂਲਣ ਲਈ ਕੁੜਕੀਆਂ ਕਰਦੇ ਹਨ, ਨੀਲਾਮੀਆਂ ਹੁੰਦੀਆਂ ਹਨ, ਗ੍ਰਿਫਤਾਰੀਆਂ ਹੁੰਦੀਆਂ ਹਨ ਤਾਂ ਉਹ ਮਜਬੂਰ ਹੋਕੇ ਆਪਣੇ ਬੱਚਿਆਂ ਤੋਂ ਦੁੱਧ ਖੋਹ ਕੇ ਵੇਚਦੇ ਹਨ ਅਤੇ ਇਨ੍ਹਾਂ ਦੀ ਸੇਹਤ ਕੀ ਕਾਇਮ ਰਹਿ ਸਕਦੀ ਹੈ । ਤੁਸੀਂ ਆਪ ਅੰਦਾਜ਼ਾ ਲਾਉ ਕਿ ਅੱਜ ਜ਼ਿਮੀਂਦਾਰ ਦੀ ਹਾਲਤ ਕੀ ਹੈ । ਮੈਂ ਆਪਣੇ ਤਜਰਬੇ ਦੀ ਬਿਨਾ ਤੇ ਕਹਿੰਦਾ ਹਾਂ ਕਿ ਚੰਗੀ ਮੱਝ ਦੀ ਕੀਮਤ ਜੇ ਅੱਜ ਪੰਜਾਬ ਵਿੱਚੋਂ ਖਰੀਦਣੀ ਹੋਵੇ ਤਾਂ ਉਸ ਦੀ ਕੀਮਤ 800 ਤੋਂ ਘਟ ਨਹੀਂ ਹੈ । ਇਹ ਜੇ ਵਧ ਤੋਂ ਵਧ ਮਿਕਦਾਰ ਵਿੱਚ ਦੁੱਧ ਦੇ ਸਕਦੀ ਹੈ ਤਾਂ 10—12 ਸੇਰ ਤੋਂ ਜ਼ਿਆਦਾ ਨਹੀਂ ਹੋ ਸਕਦਾ । ਇਹ ਵੀ ਤਾਂ ਜੇ ਸਾਰਾ ਦਿਨ ਇਸ ਦੀ ਮਜ਼ਦੂਰੀ ਕਰੋ, ਕਖ ਕੰਡਾ ਪਾਵੇ ਅਤੇ ਜੇ ਹੋਰ ਕੁਝ ਨਹੀਂ ਤਾਂ 5—7 ਸੇਰ ਦਾਣਾ ਇਹ ਸ਼ਾਮ ਤੱਕ ਤਾਂ ਖਾ ਹੀ ਜਾਂਦੀ ਹੈ ਜਿਹੜਾ ਕਿ 18—20 ਰੁਪਏ ਮਣ ਦੇ ਭਾਉ ਦਾ ਹੁੰਦਾ ਹੈ ।

**ਕੈਪਟਨ ਰਤਨ ਸਿੰਘ** : ਇਸ ਚੀਜ਼ ਦੀ ਏਥੇ ਰੈਲੇਵੈਂਸੀ ਹੈ ਕੀ ?

**ਸਰਦਾਰ ਗੁਰਚਰਨ ਸਿੰਘ** : ਮੈਂ ਸਮਝਦਾ ਹਾਂ ਕਿ ਸਾਰੇ ਜ਼ਿਮੀਂਦਾਰ ਤੁਹਾਡੇ ਵਰਗੇ ਠਗ ਨਹੀਂ ਹੋਦੇ ।

**Captain Rattan Singh** : Madam, the hon. Member on the other side has used a very undignified word namely, 'Thag'. He should be asked to withdraw it.

**उपाध्यक्षा** : क्या शब्द कहा है उन्हों ने ? (Please repeat the word used by the Hon'ble Member.)

**कैप्टन रतन सिंह** : जनाब उन्हों ने मेरे लिए 'ठग' का शब्द इस्तेमाल किया है ।

**ਡਿਪਟੀ ਸਪੀਕਰ** : ਸਰਦਾਰ ਗੁਰਚਰਨ ਸਿੰਘ ਜੀ, ਜੇਕਰ ਤੁਸੀਂ 'ਠਗ' ਦਾ ਸ਼ਬਦ ਵਰਤਿਆ ਹੈ ਤਾਂ ਕਿਰਪਾ ਕਰਕੇ ਇਸ ਨੂੰ ਵਾਪਸ ਲੈ ਲਓ ? (The hon. Member Sardar Gurcharan Singh may please with-draw the word "Thag" if he has used it.)

**ਸਰਦਾਰ ਗੁਰਚਰਨ ਸਿੰਘ** : ਮੈਂ ਅਰਜ਼ ਕਰਾਂ ਕਿ 'ਠਗ' ਸ਼ਬਦ ਮੈਂ ਵਾਪਸ ਲੈਂਦਾ ਹਾਂ ਪਰ ਜਿਸ ਸੈਂਸ ਵਿੱਚ ਮੈਂ ਕਿਹਾ ਸੀ ਉਹ ਇਸ ਨੂੰ ਸਮਝੇ ਨਹੀਂ ਹਨ । ਜ਼ਿਮੀਂਦਾਰ ਕਿਉਂਕਿ ਸਿਧੇ ਸਾਦੇ ਹੁੰਦੇ ਹਨ ਇਸ ਲਈ ਉਹ ਅਕਸਰ ਠਗੇ ਜਾਂਦੇ ਹਨ—ਉਹ ਖੁਦ ਸੋਚ ਲੈਣ ਕਿ ਅਜ ਜ਼ਿਮੀਂਦਾਰ ਦੀ ਦੂਸਰਿਆਂ ਨਾਲੋਂ ਕਿਉਂ ਹਾਲਤ ਚੰਗੀ ਨਹੀਂ ਹੈ । ਮੈਂ ਇਹ ਅਰਜ਼ ਕਰ ਰਿਹਾ ਸੀ ਕਿ 18—20 ਰੁਪਏ ਮਣ ਦੀ ਖੁਰਾਕ ਚਾਰ ਕੇ ਫੇਰ ਵੀ ਜਿਹੜਾ 5—7 ਸੇਰ ਦੁੱਧ ਨਿਕਲਦਾ ਹੈ ਉਹਦਾ ਭਾਉ ਮਾਰਕਿਟ ਵਿੱਚ 17 ਰੁਪਏ ਤੋਂ ਵਧ ਨਹੀਂ ਹੁੰਦਾ । ਫੇਰ ਰੈਵੇਨਿਊ ਮਨਿਸਟਰ ਸਾਹਿਬ ਜਿਹੜੇ ਕਿ ਜ਼ਿਮੀਂਦਾਰਾਂ ਦੇ ਕਸਟੋਡੀਅਨ ਹਨ ਇਹ ਕਹਿੰਦੇ ਹਨ ਕਿ ਜ਼ਿਮੀਂਦਾਰਾਂ ਦੀ ਹਾਲਤ ਬੜੀ ਚੰਗੀ ਹੈ । ਮੇਰਾ ਖਿਆਲ ਹੈ ਕਿ ਉਨ੍ਹਾਂ ਨੂੰ ਤਾਂ ਸਾਡੇ ਨਾਲੋਂ ਜ਼ਿਆਦਾ ਇਲਮ ਹੋਣਾ ਹੈ, ਉਹ ਡਿਸਟਰਿਕਟ ਲੁਧਿਆਨਾ ਦੇ ਹਨ । ਜਿਥੇ ਜਿਥੇ ਲੈਂਡ ਦੀ ਹੋਲਡਿੰਗ ਬੜੀ ਥੋੜੀ ਹੈ ਅਤੇ ਲੋਕ ਇਤਨੀ ਸਿਆਣਪ ਨਾਲ ਗੁਜ਼ਾਰਾ ਕਰਦੇ ਹਨ ਕੀ ਉਨ੍ਹਾਂ ਦੀ ਹਾਲਤ ਚੰਗੀ ਹੈ ? ਮੈਂ ਜ਼ਿਆਦਾ ਨਾ ਬੋਲਦਾ ਹੋਇਆ ਇਤਨਾ ਹੀ ਅਰਜ਼ ਕਰਾਂਗਾ ਕਿ ਵਜ਼ੀਰ ਸਾਹਿਬਾਨ ਰੋਜ਼ ਬਰੋਜ਼ ਜ਼ਿਮੀਂਦਾਰਾਂ ਦੀ ਕਲਾਸ ਉਤੇ ਜਿਹੜਾ ਐਮਰਜੈਂਸੀ ਦਾ ਵਾਸਤਾ ਪਾ ਕੇ ਟੈਕਸ ਲਾਉਂਦੇ ਹਨ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਉਹ ਲੋਕ ਹਨ ਜਿਹੜੇ ਐਮਰਜੈਂਸੀ ਵਿਚ ਇਸ ਸਰਕਾਰ ਨੂੰ ਹਰ ਕਿਸਮ ਦੀ ਇਮਦਾਦ ਦਿੰਦੇ ਹਨ । ਜਿਥੇ ਇਹ ਫੌਜੀ ਜਵਾਨ ਭਰਤੀ ਵਾਸਤੇ ਦਿੰਦੇ ਹਨ ਉਥੇ ਇਹ ਸਰਕਾਰ ਦਾ ਖ਼ਜ਼ਾਨਾ ਤਰ੍ਹਾਂ ਤਰ੍ਹਾਂ ਦੇ ਟੈਕਸਾਂ

[ਸਰਦਾਰ ਗੁਰਚਰਨ ਸਿੰਘ]

ਨਾਲ ਭਰਦੇ ਹਨ ਜਿਸ ਦੇ ਆਸਰੇ ਇਹ ਸਰਕਾਰ ਚਲਦੀ ਹੈ । ਅੱਜ ਇਕ ਹੋਰ ਕਾਲਾ ਬਿਲ ਜ਼ਿਮੀਂਦਾਰ ਤੇ ਠੋਸਿਆ ਜਾ ਰਿਹਾ ਹੈ । 5 ਕਰੋੜ ਤੋਂ ਉਪਰ ਰੁਪਿਆ ਹੈ ਜਿਹੜਾ ਜ਼ਿਮੀਂਦਾਰਾਂ ਤੋਂ ਹਰ ਸਾਲ ਟੈਕਸਾਂ ਰਾਹੀਂ ਉਗਰਾਹਿਆ ਜਾ ਰਿਹਾ ਹੈ । ਅੱਜ ਜ਼ਿਮੀਂਦਾਰ ਤੁਹਾਡੇ ਟੈਕਸਾਂ ਤੋਂ ਤੰਗ ਆ ਚੁਕਿਆ ਹੈ । ਮੈਂ ਕਹਿੰਦਾ ਹਾਂ ਕਿ ਉਹ ਵਕਤ ਦੂਰ ਨਹੀਂ ਜਦੋਂ ਜ਼ਿਮੀਂਦਾਰ ਨੂੰ ਬਜਾਏ ਟੈਕਸ ਦੇਣ ਦੇ ਕੋਈ ਹੋਰ ਰਸਤਾ ਇਖਤਿਆਰ ਕਰਨਾ ਪਏਗਾ ।

**लाला रुलिया राम** (घरौंडा) : डिप्टी स्पीकर साहिबा, जो यह बिल आज मन्त्री जी ने हमारे सामने पेश किया है मैं समझता हूं इस में कुछ ऐमरजैंसी की भी बात की गई है। मैं अर्ज़ करूं कि छोटा ज़मींदार एक ऐसा तबका है जो पहले ही टैक्सिज़ से दबा हुआ है। हमारी नीति भी यही है कि इस दबे हुए तबके को ऊंचा उठाया जाए। आज काश्तकारों की आबादी 85 प्रतिशत है और हमारे लीडर साहिबान भी यही कहते हैं कि इस 85 प्रतिशत आबादी को हम ने ऊंचा उठाना है। मैं इस सिलसिला को छोड़ता हुआ महिज़ चंद एक अपने करनाल ज़िले की मिसालों द्वारा सारी पोज़ीशन समझानी चाहता हूं। मैंने इस बात की ओर पहले भी हाउस की तवज्जोह दिलाई है कि मेरे इलाके के एक तरफ तो जी. टी. रोड है और दूसरी तरफ सेम है, तीसरी तरफ रेलवे लाइन है और चौथी तरफ खादर का एरिया है जिस में सिवाये गन्ने की फसल के और कुछ नहीं होता। उन की रिहायश का, प्रबन्ध अच्छा नहीं लेकिन वह लोग झोंपडियों में रह कर गुज़ारा करते हैं, मकान बना ही नहीं सकते। यह हमारे इलाके में ज़मींदारों का हाल है। जो भाई शहरों में हैं वह आज पक्के महलों में रहते हैं, वह भी हमारी तरह के इनसान ही हैं। ज़मींदार की फसल जो होती हैं उस को घर पहुंचना ही मुश्किल है। गन्ने की फसल को तकरीबन तीन चार साल से कीड़ा लग जाता है और कुछ नहीं होता। इतना बुरा हाल है ज़मींदार का, डिप्टी स्पीकर साहिबा, कि कुछ कहा ही नहीं जा सकता। इतना बुरा हाल शायद ही किसी और तब्के का हो।

यहां पर मेरे कई भाईयों ने ज़िक्र किया था कि 24 लाख रुपये की गरांट शूगर मिलों को दी गई है जो कि प्राइवेट मिलों को ही दी गई है, कोआप्रेटिव शूगर मिल्ज़ को नहीं दी गई।

**ਸਰਦਾਰ ਲਛਮਣ ਸਿੰਘ ਗਿੱਲ** : ਜਿਨ੍ਹਾਂ ਨੇ ਇਲੈਕਸ਼ਨਾਂ ਲਈ ਅੰਨੇ ਅੰਨੇ ਚੰਦੇ ਦਿੱਤੇ ਉਨ੍ਹਾਂ ਨੂੰ ਕੁਝ ਨਹੀਂ ਸੀ ਦੇਣਾ ?

**लाला रुलिया राम** : ज़िला करनाल का बहुत सा हिस्सा काट कर जमुना नगर शूगर मिल को गन्ने की सप्लाई के लिये दिया है हालांकि करनाल में एक कोअप्रेटिव शूगर मिल है। इस का नतीजा यह हुआ है कि जहां पर जमुना नगर की मिल तो चलती रहती है और अब्दुलापुर और पानीपत की मिलें गन्ना न मिलने की वजह से दो महीने पहले ही बंद हो जाती हैं। ज़मींदारों को बहुत सी हानि गवर्नमैंट के ऐसा इंतज़ाम करने की वजह से हुई है। हमारे इलाके के अन्दर थोड़ी बहुत कपास की फसल होती है लेकिन इस दफा वह भी बाढ़ आने की वजह से गायब हो गई है। इसी तरह मिर्चों का हाल है। जैसे पंडित चिरंजी लाल जी ने फरमाया कि मिर्चें किसी खास खास ज़िले में ही होती हैं। मिर्चों के मुताल्लिक मैं बतौर एक ज़मींदार के और बतौर एक व्यापारी के कह सकता हूँ कि हमारे

इलाके में थोड़ा सा इलाका ऐसा है जिस के अन्दर मिर्चें पैदा होती हैं। खास तौर पर ज़िला रोहतक के अन्दर मिर्चें काफी होती हैं लेकिन 3 साल से इस इलाका में भी मिर्चों की फसल नहीं हुई। आज ज़मींदार बहुत घाटे के अन्दर जा रहा है। मैं वज़ीर साहिब से अपील करूंगा कि ज़रा इस बिल को पास करने से पहले देखें कि ज़मींदार पर पहले ही से कितना बोझ है। अगर टैक्स लगाना ही ज़रूरी है तो मैं कहूंगा कि यह जो बड़े बड़े लोग हैं, जैसे सिनेमा वाले हैं, इन्डस्ट्रियलिस्ट्स हैं या ट्रांस्पोर्ट के मालिक हैं अगर उन से लिया जाए तो ज़मींदार तब्का की काफी इमदाद हो सकती है।

**ਬਾਬੂ ਅਜੀਤ ਕੁਮਾਰ** (ਸਿਧਵਾਂ ਬੇਟ, ਐਸ. ਸੀ.): ਇਹ ਜਿਹੜਾ ਪੰਜਾਬ ਕਮਰਸ਼ਲ ਕਰਾਪਸ ਟਕਸ ਬਿਲ ਆਨਰੇਬਲ ਰੈਵੇਨਿਊ ਮਨਿਸਟਰ ਸਾਹਿਬ ਨੇ ਇਥੇ ਲੈ ਆਂਦਾ ਹੈ, ਉਸ ਦੇ ਰਾਹੀਂ 90 ਲੱਖ ਰੁਪਿਆ ਕਿਸਾਨਾਂ ਕੋਲੋਂ ਇਕੱਠਾ ਕਰਨਾ ਹੈ। ਇਸ ਦੇ ਨਾਲ ਇਹ ਤੀਜੀ ਪੰਜ ਸਾਲਾ ਪਲੈਨ ਪੂਰਾ ਕਰਨਾ ਚਾਹੁੰਦੇ ਹਨ ਅਤੇ 90 ਲੱਖ ਦਾ ਇਕੱਠਾ ਘਾਟਾ ਵੀ ਪੂਰਾ ਕਰਨਾ ਚਾਹੁੰਦੇ ਹਨ ਤੇ ਨਾਮ ਲੈਂਦੇ ਹਨ ਐਮਰਜੈਂਸੀ ਦਾ। ਮੈਂ ਐਮਰਜੈਂਸੀ ਦਾ ਰੈਫਰੈਂਸ ਦਿੰਦਾ ਹਾਂ ਕਿ ਇਸ ਦੇ ਲਈ ਦੇਹਾਤੀ ਲੋਕਾਂ ਨੇ ਢਾਈ ਕਰੋੜ ਰੁਪਿਆ ਦਿੱਤਾ ਹੈ। ਇਸ ਦੇ ਵਿਚ ਖੇਤ ਮਜ਼ਦੂਰਾਂ ਨੇ ਵੀ ਹਿੱਸਾ ਪਾਇਆ ਹੈ। ਲੇਕਿਨ ਇਸ ਤੋਂ ਬਾਅਦ 90 ਲੱਖ ਰੁਪਏ ਦੀ ਰਕਮ ਵਸੂਲ ਕਰਨਾ ਮੈਂ ਸਮਝਦਾ ਹਾਂ ਕਿ ਇਕ ਬੜਾ ਭਾਰੀ ਕੁਹਾੜਾ ਹੈ, ਜਿਹੜਾ ਕਿ ਵਜ਼ੀਰ ਸਾਹਿਬ ਨੇ ਕਿਸਾਨਾਂ ਦੇ ਉਤੇ ਚਲਾਇਆ ਹੈ। ਮੈਂ ਸਮਝਦਾ ਹਾਂ ਕਿ ਇਸ ਕਿਸਾਨ, ਮਜ਼ਦੂਰ ਦੇ ਕਾਰਨ ਸਟੇਟ ਦੇ ਚੀਫ ਮਨਿਸਟਰ ਨੇ ਵਾਹਵਾਹੀ ਲੁੱਟੀ ਹੋਵੇ ਤਾਂ ਉਸ ਨੂੰ ਇਹ ਸ਼ੋਭਾ ਨਹੀਂ ਦਿੰਦਾ ਕਿ 90 ਲੱਖ ਰੁਪਏ ਦੇ ਪਿੱਛੇ ਕਿਸਾਨਾਂ ਦੇ ਉਤੇ ਬੋਝ ਪਾਇਆ ਜਾਏ। ਇਹ ਵੇਖਣ ਵਾਲੀ ਗੱਲ ਹੈ ਕਿ ਕਿਹੜੀਆਂ ਕਿਹੜੀਆਂ ਦੇਣਦਾਰੀਆਂ ਹਨ ਜਿਹੜੀਆਂ ਕਿ ਕਿਸਾਨਾਂ ਦੇ ਉਤੇ ਅੱਗੇ ਹੀ ਹਾਵੀ ਹਨ। ਜਿਵੇਂ ਕਿ ਲੈਂਡ ਰੈਵੇਨਿਊ, ਲੈਂਡ ਰੈਵੇਨਿਊ ਦਾ ਸਰਚਾਰਜ, ਸਪੈਸ਼ਲ ਅਸੈਸਮੈਂਟ, ਲੈਂਡ ਰੈਵੇਨਿਊ, ਐਡੀਸ਼ਨਲ ਸਰਚਾਰਜ ਔਰ ਪੰਜਾਬ ਟੈਂਪਰੇਰੀ ਟੈਕਸੇਸ਼ਨ ਬਿਲ ਵੀ ਆ ਗਿਆ ਹੈ, ਹੁਣ ਸਾਡੇ ਵਜ਼ੀਰ ਸਾਹਿਬ ਨੇ ਇਹ ਪੰਜਾਬ ਕਮਰਸ਼ਲ ਕਰਾਪਸ ਸੈਸ ਬਿਲ ਲਾ ਦਿੱਤਾ ਹੈ। ਇਹ ਵੀ ਤਾਂ ਟੈਕਸ ਹੀ ਹੈ; ਟੈਕਸ ਨਾ ਕਹੋ ਤਾਂ ਇਸ ਨੂੰ ਜਜ਼ੀਆ ਕਹਿ ਲਉ। ਸੈਸ ਕਹਿ ਕੇ ਨਾਂਉ ਹੀ ਤਾਂ ਬਦਲ ਦਿੱਤਾ ਹੈ। ਇਹ ਸੈਸ ਨਹੀਂ ਲਗਣਾ ਚਾਹੀਦਾ। ਕਿਉਂਕਿ ਇਨ੍ਹਾਂ ਤਿੰਨਾਂ ਕਰਾਪਸ ਤੇ ਦੋ ਕਿਸਮ ਦਾ ਸੈਸ ਅੱਗੇ ਹੀ ਲੱਗਾ ਹੋਇਆ ਹੈ, ਇਕ ਪੰਜਾਬ ਮਾਰਕਟਿੰਗ ਐਕਟ ਦੇ ਤਹਿਤ ਅਤੇ ਦੂਜਾ ਸ਼ੂਗਰਕੇਨ ਸੈਸ ਜਿਹੜਾ ਕਿ ਗੰਨਾ ਪੀੜਨ ਵੇਲੇ ਕਿਸਾਨ ਦਿੰਦਾ ਹੈ। ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਇਕ ਪਾਸੇ ਤੇ ਇਹ ਲੱਖਾਂ ਗਰੀਬਾਂ ਕਿਸਾਨਾਂ ਤੇ ਸੈਸ ਲਗਾ ਰਹੇ ਹਨ ਅਤੇ ਦੂਜੇ ਪਾਸੇ 24, 24 ਲੱਖ ਰੁਪਿਆ ਕੈਪੀਟਲਿਸਟਸ ਨੂੰ ਦੇ ਦਿੱਤਾ ਜਾਂਦਾ ਹੈ। ਇਹ ਹੈ ਇਸ ਡੈਮੋਕਰੈਟਿਕ ਸਰਕਾਰ ਦਾ ਸੋਸ਼ਲਿਜ਼ਮ। ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਇਸ ਸਰਕਾਰ ਨੇ ਗੁਰਦਾਸਪੁਰ ਦੇ ਵਿਚ 3 ਨੰਬਰਦਾਰ ਫੜ ਕੇ ਅੰਦਰ ਦਿੱਤੇ ਹੋਏ ਹਨ ਕਿਉਂਕਿ ਉਹ ਸੈਸ ਦਾ ਪੈਸਾ ਨਹੀਂ ਦੇ ਸਕੇ। ਇਸੇ ਤਰ੍ਹਾਂ ਫੀਰੋਜ਼ਪੁਰ, ਹਾਂਸੀ, ਹਿਸਾਰ ਦੇ ਵਿਚ ਹਾਹਾਕਾਰ ਮਚਿਆ ਹੋਇਆ ਹੈ। ਕਿੰਨੇ ਦੁਖ ਵਾਲੀ ਗੱਲ ਹੈ! ਗਰੀਬ ਕਿਸਾਨ ਦੇ ਕੋਲ ਪੈਸਾ ਨਹੀਂ ਅਤੇ ਇਹ ਸਰਕਾਰ ਉਨ੍ਹਾਂ ਨੂੰ ਫੜ ਫੜ ਕੇ ਅੰਦਰ ਡਕ ਦਿੰਦੀ ਹੈ। ਉਹ ਗਰੀਬ ਰੁਪਿਆ ਅਦਾ ਕਰਨ ਲਈ ਜ਼ਮੀਨ ਵੇਚਦੇ ਹਨ, ਗਿਰਵੀ ਰਖਦੇ ਹਨ, ਡੰਗਰ, ਬੱਛੇ ਵੇਚ ਦਿੰਦੇ ਹਨ। ਜਿਥੇ ਪੰਜਾਬ ਦੇ ਵਿਚ ਲੋਕੀ ਦੁੱਧ ਨਾ ਵੇਚਣ ਦੀ ਕਸਮ ਖਾਂਦੇ ਸਨ ਉਥੇ ਹੁਣ ਦੁਧ ਉਨ੍ਹਾਂ ਨੂੰ ਵੇਚਣਾ ਪੈਂਦਾ ਹੈ।

ਜਿਹੜੇ ਕਿਸਾਨ ਇਹ ਕੋਸ਼ਿਸ਼ ਕਰਦੇ ਹਨ ਕਿ ਅਜਿਹੀ ਫਸਲ ਬੀਜੀਏ ਜਿਸ ਦੇ ਨਾਲ ਪੈਸੇ ਜ਼ਿਆਦਾ ਆ ਜਾਣ, ਹੁਣ ਇਹ ਬਿਲ ਉਨ੍ਹਾਂ ਤੇ ਈਫੈਕਟ ਕਰੇਗਾ। ਔਰ ਇਹਉਹ

[ਬਾਬੂ ਅਜੀਤ ਕੁਮਾਰ]

ਫਸਲਾਂ ਬੀਜਣਾ ਛੱਡ ਦੇਣਗੇ । ਇਸ ਤਰ੍ਹਾਂ ਨਾ ਸਿਰਫ ਕਿਸਾਨਾਂ ਦਾ ਨੁਕਸਾਨ ਹੋਵੇਗਾ ਬਲਕਿ ਕੰਟਰੀ ਐਜ਼ ਏ ਹੋਲ ਦਾ ਨੁਕਸਾਨ ਹੋਵੇਗਾ ।

ਜਦ ਸਰਕਾਰ ਨੂੰ ਇਹ ਪਤਾ ਹੈ ਕਿ ਕਿਸਾਨ ਮੰਦੀ ਹਾਲਤ ਹੋਣ ਕਰਕੇ ਤਕਾਵੀ ਲੈਂਦਾ ਹੈ, ਤਾਂ ਸਰਕਾਰ ਇਹ ਕਿਉਂ ਨਹੀਂ ਸੋਚ ਸਕਦੀ ਕਿ ਉਹ ਬੇਚਾਰੇ ਟੈਕਸ ਨਹੀਂ ਦੇ ਸਕਦੇ ! ਬੜੇ ਅਫਸੋਸ ਦੀ ਗੱਲ ਹੈ ਕਿ ਕਿਸਾਨ 50, 50 ਰੁਪਏ ਵਾਸਤੇ ਜਦ ਤਹਿਸੀਲਾਂ ਦੇ, ਬੀ. ਡੀ. ਉਜ਼ ਦੇ, ਐਗਰੀਕਲਚਰ ਇਨਸਪੈਕਟਰਾਂ ਦੇ ਆਲੇ ਦੁਆਲੇ ਚੱਕਰ ਲਗਾਂਦਾ ਹੈ ਤਾਂ ਕੀ ਇਸ ਕਰਕੇ ਕਿ ਉਸ ਦੇ ਕੋਲ ਬੜਾ ਰੁਪਿਆ ਹੈ । 50 ਰੁਪਏ ਪਿਛੇ ਜਾਂ 60 ਰੁਪਏ ਪਿੱਛੇ ਜਿਸ ਜ਼ਿਮੀਂਦਾਰ ਨੂੰ ਜੇਲ ਦੇਖਣੀ ਪੈਂਦੀ ਹੈ ਉਸ ਤੇ 90 ਲੱਖ ਰੁਪਏ ਦਾ ਹੋਰ ਬੋਝ ਪਾ ਦੇਣਾ ਜ਼ੁਲਮ ਨਹੀਂ ਤਾਂ ਹੋਰ ਕੀ ਹੈ ? ਕੋਈ ਵੀ ਆਦਮੀ ਐਸਾ ਨਹੀਂ ਹੋ ਸਕਦਾ ਜਿਸ ਦੀ ਜੇਬ ਦੇ ਵਿਚ ਪੈਸੇ ਹੋਣ ਤਾਂ ਉਹ ਜੇਲ ਵਿਚ ਜਾਣਾ ਪਸੰਦ ਕਰੇ । ਹੁਣ ਇਨ੍ਹਾਂ ਨੇ ਕਿਸਾਨਾਂ ਦੀਆਂ ਕਮਰਸ਼ੀਅਲ ਕਰਾਪਸ ਤੇ ਵੀ ਸੈਸ ਲਾ ਦਿੱਤਾ ਹੈ। ਮੈਂ ਰੈਵੇਨਿਊ ਮਨਿਸਟਰ ਸਾਹਿਬ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਟੈਕਸ ਕਿਸੇ ਇੰਡਸਟਰੀ ਜਾਂ ਹੋਰ ਕਿਸੇ ਆਈਟਮ ਤੇ ਨਹੀਂ ਸੀ ਲਾਇਆ ਜਾ ਸਕਦਾ ? ਸਰਕਾਰ ਇਹ ਜਵਾਬ ਦੇ ਸਕਦੀ ਹੈ ਕਿ ਇੰਡਸਟਰੀਅਲ ਪਰੋਡਕਸ਼ਨ ਤੇ ਤਾਂ ਪਹਿਲੇ ਹੀ ਕਈ ਕਿਸਮ ਦੇ ਟੈਕਸ ਲਗੇ ਹੋਏ ਹਨ । ਲੇਕਿਨ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਟੈਕਸ ਤਾਂ ਕਨਜ਼ਿਊਮਰ ਤੇ ਹੀ ਲਗਦੇ ਹਨ ਜਿਹੜਾ ਪਰੋਡਿਊਸਰ ਹੈ ਉਹ ਆਪਣੇ ਪੱਲੇ ਤੋਂ ਕੁਝ ਨਹੀਂ ਦਿੰਦਾ ਬਲਕਿ ਮੈਂ ਤਾਂ ਇਹ ਕਹਾਂਗਾ ਕਿ ਜਿਹੜੇ ਕਾਰਖਾਨਿਆਂ ਵਾਲੇ ਹਨ ਇਹ ਸਗੋਂ ਈਵੇਯਨ ਕਰਦੇ ਹਨ । ਡਿਪਟੀ ਸਪੀਕਰ ਸਾਹਿਬਾ, ਸਾਡੀ ਸਰਕਾਰ ਤਾਂ ਕਹਿੰਦੀ ਹੈ ਕਿ ਅਸੀਂ ਟੈਕਸ ਦੀ ਈਵੇਯਨ ਰੋਕਾਂਗੇ ਲੇਕਿਨ ਅਸੀਂ ਦੇਖਿਆ ਹੈ ਕਿ ਈਵੇਯਨ ਰੋਕਣ ਦੀ ਬਜਾਏ ਇਹ ਸਰਕਾਰ ਉਲਟਾ ਈਵੇਯਨ ਕਰਨ ਵਾਲਿਆਂ ਨੂੰ ਐਨਕਰੇਜ ਕਰਦੀ ਹੈ । ਮੈਂ ਕਹਿੰਦਾ ਹਾਂ ਕਿ ਜਿਹੜੇ ਲੋਕ ਅਫਸਰਾਂ ਦੀਆਂ ਅੱਖਾਂ ਵਿਚ ਮਿੱਟੀ ਪਾ ਕੇ ਟੈਕਸ ਦੀ ਈਵੇਯਨ ਕਰਦੇ ਹਨ ਉਹ ਗੌਰਮੈਂਟ ਦੇ ਨਾਲ ਧੋਖਾ ਕਰਦੇ ਹਨ । ਉਸ ਟੈਕਸ ਦੇ ਬਚਾਏ ਹੋਏ ਪੈਸੇ ਦੇ ਨਾਲ ਉਹ ਅਯਾਸ਼ੀ ਕਰਦੇ ਹਨ ਅਤੇ ਬੜੇ ਬੜੇ ਅਫਸਰਾਂ ਲਈ ਕਾਰਾਂ ਜਾਂ ਹੋਰ ਕਈ ਕਿਸਮ ਦਾ ਸਾਮਾਨ ਪੈਦਾ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਜਿਹੜੇ ਵੱਡੇ ਵੱਡੇ ਲੋਕ ਇਸ ਤਰ੍ਹਾਂ ਦੀ ਕੁਰਪਸ਼ਨ ਫੈਲਾਉਂਦੇ ਹਨ ਉਨ੍ਹਾਂ ਨੂੰ ਅੰਦਰ ਦੇ ਦੇਣਾ ਚਾਹੀਦਾ ਹੈ । ਟੈਕਸ ਦੀ ਈਵੇਯਨ ਨੂੰ ਅਗਰ ਠੀਕ ਤਰ੍ਹਾਂ ਨਾਲ ਰੋਕ ਲਿਆ ਜਾਵੇ ਤਾਂ ਸਾਨੂੰ ਕਾਫੀ ਰੁਪਿਆ ਆ ਸਕਦਾ ਹੈ । ਇਸ ਕਰਕੇ ਮੈਂ ਰੈਵੇਨਿਊ ਮਨਿਸਟਰ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਉਹ ਇਸ ਬਿਲ ਨੂੰ ਵਾਪਸ ਲੈ ਲੈਣ ਔਰ ਕੋਈ ਪਰੋਗਰੈਸਿਵ ਬਿਲ ਲਿਆ ਕੇ ਪੇਸ਼ ਕਰਨ ਜਿਸ ਨੂੰ ਅਸੀਂ ਵੀ ਸੱਪੋਰਟ ਕਰੀਏ । ਅਗਰ ਇਹੋ ਬਿਲ ਪਾਸ ਕੀਤਾ ਗਿਆ ਤਾਂ ਇਹ ਅਸੈਂਬਲੀ ਵਿਚ ਬਲੈਕ ਡੇ ਹੋਵੇਗਾ ।

5-00 p.m.

**श्री केसरा राम (डबवाली, एस. सी.)** : आज इस हाउस में उस फसल पर सैस लगाने का बिल आया है जिस का बिज़नैस के साथ सम्बन्ध है जैसे गन्ना, कपास और लाल मिर्चें। यह ठीक है कि इस वक्त हम एक ऐसे दौर से गुज़र रहे हैं जिस में कि हमें पैसे की ज़रूरत है। लेकिन, सदर साहिबा, मैं अर्ज़ करूंगा कि हमारे यहां दो तब्के हैं, एक तो किसान है जो मेहनत करके अनाज पैदा करता है और मुल्क की ज़रूरत को पूरा करता है और दूसरा वह है जो पैदा किए हुए अनाज से व्योपार कर के अपने साधन बनाता है। डिप्टी स्पीकर साहिबा, मुझे अफसोस से कहना पड़ता है कि जो लोग गरीब हैं और मेहनत करके अनाज पैदा करते हैं उन को गवर्नमैंट की तरफ से कोई इन्साफ नहीं मिलता। सदर साहिबा, मैं

पिछले छ: सालों से इस सदन का मेम्बर चला आ रहा हूं। मैं ने कोई सैशन ऐसा नहीं देखा जिस के अन्दर मेहनत करने वाले किसान के ऊपर बोझ न डाला गया हो। मैं अर्ज़ करना चाहता हूं कि किसान जो मिट्टी के साथ कुश्ती करके अनाज पैदा करता है उस पर तो पहले ही अनेक मुसीबतें डाली हुई हैं। वह पहले ही 27 रुपए, फी एकड़ के हिसाब से गवर्नमैंट को देता है और अब उस पर एक और बोझ डाल दिया है। मैं मानता हूं कि किसान को कपास, गन्ना और मिर्च की फसल से कुछ लाभ होता है। लेकिन मैं यहां पर बताना ज़रूरी समझता हूँ कि किसानों की तीन कैटिगरीज़ हैं। एक तो ज़मीन के मालिक हैं, एक मुजारे हैं और तीसरे खेत मज़दूर हैं। यह जो दूसरी दो कैटिगरिज़ हैं आप उन की हालत को देखें। मैं भी उन से ही ताल्लुक रखता हूं। मौजूदा हालात इस किस्म के हैं कि पहले तो मुजारों को ज़मीन ही नहीं मिलती और अगर किसी को मिलती भी है तो निस्फ हिस्से पर मिलती है हालांकि कानूनन तीसरा हिस्सा मालिक ज़मीन को मिलना चाहिए। लेकिन इस तंगी की वजह से मुज़ारा बेचारा आधे हिस्से पर ही ले लेता है। यह जो पटवारी हैं उन्हें अगर सारे हिन्दुस्तान की ज़मीनों का कमिश्नर कह दिया जाए तो कोई गलत बात नहीं होगी। वह जो कुछ भी लिख दें वह उस अनपढ़ किसान पर हावी हो जाता है। इस साल वर्षा न होने की वजह से आप जानते हैं कि फसलें बिल्कुल कम हैं लेकिन पटवारियों ने सब को पुख्ता लिख दिया है। किसान को मज़दूरी भी पल्ले नहीं पड़ेगी लेकिन उस बेज़बान पर अदालतों में मुकदमे चलाए जाते हैं। उस का नतीजा यह होता है कि वह बेचारे बेदखल हो जाते हैं और बेरोज़गारी का शिकार बनते हैं। मुझे अफसोस से कहना पड़ता है कि हमारी सरकार इस तबके को ऊपर उठाने के लिए कुछ नहीं करती। पिछले दिनों आप को पता है कि डिफैंस आफ इंडिया के लिए चंदे की ज़रूरत थी। रशियन सैक्टर में तो इन को दो दो रुपए मिल गए लेकिन जब अमैरिकन सैक्टर में गए तो इन को कुछ नहीं मिला। मेरा कहने का भाव यह है कि जिन लोगों ने करोड़ों रुपए जमा किए हुए हैं उन्होंने इन को कुछ नहीं दिया। किसी अफसर की ताकत नहीं थी कि उन को मजबूर कर सके। लेकिन जो गरीब किसान थे उन्हों ने हर तरह की मदद की है। सदर साहिबा, इतनी कुरबानी के बावजूद भी अब उन की कपास, गन्ने और मिर्च पर सैस लगा कर उन का गला घोंटने की ओर जा रहे हैं। अगर किसी की कपास टिड्डी भी खा जाएगी तो पटवारी ने पुख्ता लिख कर उस को दण्ड का भागी बना देना है। इस लिए मैं कहूंगा कि यह जो सैस लगाया जा रहा है यह ठीक नहीं। सदर साहिबा, ज़मीन के मामले में किसानों को इन्साफ नहीं मिल रहा। पैदावार कागज़ों में दिखा दी जाती है। अगर किसी की एक मन फी बीघा पैदावार हुई हो तो पटवारी सात मन लिख कर सरकार को गलतफहमी में डालते हैं इस लिए मैं कहूंगा कि सरकार को ऐसे कानून सोच समझ कर बनाने चाहिएं। पहले इन्होंने मामला बढ़ा दिया है और सरचार्ज लगा दिया है। उन पर इतने टैक्स, लैवीज़ वगैरह लगी हुई हैं कि उनके बोझ के नीचे गरीब किसान पिसे जा रहे हैं और उनकी आधी फसल इन टैक्सों में ही चली जाती है। ऐसे हालात में से जब किसान गुज़र रहा है तो इन नए टैक्सों से तो वह उठ नहीं सकेगा। इस वक्त तो ज़रूरत है कि हौसला अफज़ाई की जाए, न कि हौसला शिकनी की जाए। तो मैं आपकी मारफत वज़ीर साहिब से कहूंगा कि वैसे तो आपको किसानों से बहुत

[श्री केसरा राम]
हमदर्दी है लेकिन इन टैक्सों को न लगा कर उस हमदर्दी का सबूत दें । (घंटी) मैं अर्ज़ करूंगा कि मुझे कई दिनों से वक्त नहीं मिला है इस लिए घंटी न बजाएं तो ठीक है ।

**उपाध्यक्षा :** आपने काफी कुछ कह लिया है, और भी बहुत सारे बोलने वाले हैं । (The hon. Member has said a good deal, there are other hon. Members also who want to speak.)

**श्री केसरा राम :** अच्छा जी, तो बैठ जाता हूं अगर वक्त नहीं देते।

**श्री जगन्नाथ (तोशम) :** डिप्टी स्पीकर साहिबा, शैक्सपियर ने लिखा है कि nothing is good, nothing is bad but thinking makes it so. हमारे मुख्य मन्त्री जी पर यह चीज़ लागू होती है। आपोजीशन की तरफ से खाह कितने अच्छे अच्छे सुझाव दिए जाएं और बातें की जाएं लेकिन मुख्य मन्त्री जी को वह अच्छी नहीं लगतीं और कहते हैं कि आपोज़ीशन तो क्रिटिसिज़्म ही करती है, और बात नहीं करती। ऐसी बात नहीं है, लेकिन उनके सोचने का ढंग ही ऐसा है। मैं उनसे कहता हूं कि डैमोक्रेसी में क्रिटिसिज़्म होता ही है। इस लिए कम से कम यह तो करो कि जो अच्छी बातें हैं उनको ले लो और जो बुरी हैं उनको छोड़ दो लेकिन सब को ही बुरा कह कर न टाल दो। अगर आपका यही नज़रिया है कि मैम्बर जो मर्ज़ी कहें और कितने ही अच्छे सुझाव दें उनको नहीं मानना है और अपनी बात ही करके छोड़नी है तो फिर ऐसा करो कि पहले बिल पास कर लो फिर बहस फुरसत में कर लेना क्योंकि आपने अपनी मैजारिटी से और बाई फोर्स पास कर लेना है।

**उपाध्यक्षा :** यह बातें छोड़ कर सजैशन्ज़ दो । (The hon. Member may leave this and give some suggestions)

**श्री जगन्नाथ :** तो मैं यह अर्ज़ करता हूं कि यह जो बिल लाए हैं उसमें इन्होंने कहा है कि ऐमरजैंसी की वजह से और पांच साला प्लान को कामयाब करने के लिए यह टैक्स लगाने पड़े हैं। जहां तक इस ऐमरजैंसी का ताल्लुक है हमारे मुख्य मन्त्री रोज़ाना एक नया ऐलान करते हैं। जनवरी के महीने में उन्होंने एक बयान दिया था कि चीन का हमला मई में होने वाला है .......

**उपाध्यक्षा :** आप बिल पर बोलें । (The hon. Member may please speak on the bill.)

**श्री जगन्नाथ :** जब फरवरी का महीना आया तो इन्होंने फरमाया कि अब नवंबर में हमला होगा। कल परसों इनकी एक स्टेटमैंट निकली है कि अब हमला अप्रैल में होने वाला है। जब आप ज्योतिष विद्या में इतने माहर हैं कि आपको उसके अनुसार सारा पता लग जाता है कि कब क्या होगा तो आप तीन साल पहले ही बता देते कि चीन का हमला फलां वक्त पर होगा। (हंसी) आप पहले से ही सारा इन्तज़ाम करते, ठीक बजट बनाते, फज़ूल खर्चियां बंद करते और इतनी लम्बी चौड़ी वज़ारत बना कर रुपया ज़ाया न करते। अगर वह ज्योतिष विद्या में इतने ही माहर हैं तो फिर लोगों पर भारी टैक्स लगाने की बजाए फज़ूल खर्चियां न करते। यह इतनी बड़ी इमारतें, असैम्बली सैक्रेटेरियट वगैरह बड़ी बड़ी

बिल्डिंग्ज़ पर क्यों इतना रुपया ज़ाया किया गया है। क्या पटियाला में उन बिल्डिंग्ज़ में हम नहीं बैठ सकते थे ? इस तरह करोड़ों रुपए बच सकते थे ......

**उपाध्यक्षा** : क्या आपको पता है कि आप किस चीज़ पर बोल रहे हैं और किस चीज़ पर यहां discussion हो रही है ? (Does the hon. Member know on which topic he is speaking and what is being discussed over here ?) (*Laughter*)

**श्री जगन्नाथ** : मैं बिल पर ही बोल रहा हूं। वज़ीर साहिब कहते हैं कि कपास, मिर्चों और गन्ने पर इस बिल का असर होगा क्योंकि उन पर ही टैक्स लगाया है। लेकिन मैं कहता हूं कि ऐसी बात नहीं है कि सिर्फ इन पर ही असर पड़ता है। कुछ चीज़ों पर टैक्सों का डायरैक्ट असर होता है और कुछ चीज़ों पर इनडायरैक्ट असर पड़ता है। तो इस बिल के ज़रिए सिर्फ इन तीन चीज़ों पर ही असर नहीं पड़ता है कि जो इनको बोते हैं वही अफैक्टिड हैं। जब इन चीज़ों पर टैक्स लगेगा तो इनकी कीमतें बढ़ेंगी और जो भी इनको खरीदने वाले हैं उन पर भी इस का असर पड़ेगा। एक दोस्त ने कहा था कि गरीबों के पास और हरिजनों के पास जब ज़मीन ही नहीं है तो वह इन चीज़ों को कैसे बीजते है और उन पर कैसे इस बिल का असर होगा ? ऐसी बात नहीं है। जहां तक मिर्चों की बात है इस पर जो टैक्स लग रहा है इस का असर सब से ज़्यादा गरीबों पर ही पड़ेगा क्योंकि गरीब ही सूखी रोटी नमक मिर्च से खाते हैं। जो भी टैक्स लगता है उस से गरीब ही मरते हैं। यह तो सीधे टैक्स लगाते हैं, नीचे जो इनके कर्मचारी हैं वह टेढ़े तरीके से अपने टैक्स वसूल करते हैं। मैं माल मंत्री जी को खास तौर पर बताना चाहता हूं कि इस साल जो हिसार में कन्सालिडेशन हो रही थी तो पटवारियों, गिरदावरों और दूसरे जो अफसर हैं उन्होंने वहां के लोगों का सारा खून चूस लिया है। इस के अलावा बहुत सारी रीकवरीज़ चलती हैं। वहां पर कोई 5-7 किस्म की रीकवरीज़ बाई फोर्स डंडे से की जा रही हैं। यह बात नहीं है कि सिर्फ इन टैक्सों का ही बोझ है। जब डिफैंस फण्ड के पैसे इकट्ठे किए जा रहे थे तो लोगों पर ज़बर किया गया.......

**उपाध्यक्षा** : आप बिल पर बोलें। (The hon. Member may speak on the Bill.)

**श्री जगन्नाथ** : मैं बिल पर ही बोल रहा हूं कि वहां लोगों से ज़बरदस्ती डंडे के ज़ोर से फंड लिया गया है। बाकी मैं अर्ज़ करता हूं कि यहां जो असैम्बली है उस से एक बड़ी हमारे ज़िला में बनी हुई है। यहां पर जब बिल पास होता है तो तीन रीडिंग होती हैं ....

**उपाध्यक्षा** : मुझे यह बातें नहीं सुननी हैं। आप बैठ जाएं। (The hon. Member may not say such things. He may please resume his seat. )

**श्री जगन्नाथ** : मैं अभी बैठ जाता हूं। मैं अर्ज़ करता हूं कि मैं अपनी ज़िला हिसार की जो असैम्बली है उसकी बात करता हूं। वहां डिस्ट्रिक्ट डिवैलपमैंट कमेटी की मीटिंग होती है तो वहां डी. सी. एक रीडिंग में सब कुछ पास कर देता है और वह ऐक्ट बन जाता है। तो जब फंड इकट्ठा किया जाने वाला था तो डी. सी. ने यह ऐक्ट लागू किया जो मैं आपको पढ़ देता हूं :

[श्री जगन्नाथ]

"—————डी. सी. ने कहा कि भूमि के आधार पर सर्टीफिकेट्स की निवेश सारे जिले में एक जैसे पैमाने पर की जाए। जैसा कि सिरसा, फतेहबाद और हिसार तहसीलों में जिन गांवों में बाढ़ नहीं आई वहां 5 रुपए प्रति एकड़ और जहां पर बाढ़ आई वहां 3 रुपए प्रति एकड़ के हिसाब से धन लगवाया जाए। उन्होंने आगे कहा कि जिन ग्रामों को रक्षा कोष के लिए नहीं कहा गया . . . . ."।

**उपाध्यक्षा :** मैं इन सब बातों की इजाज़त नहीं दे सकती। आप यह न पढ़ें। (I can not allow all these things to be discussed here. The hon. Member should not read it.)

**श्री जगन्नाथ :** अच्छा जी, नहीं पढ़ता, हाउस की मेज़ पर रख देता हूं। मैं यह कहना चाहता हूं कि हर जिला हैडक्वाटर में इस सरकार ने कलाकेन्द्र खोले हुए हैं। वहां तबले बजते हैं और लड़कियां नचाई जाती हैं। वहां तो तबले की आवाज आती है और धा धा धिक धिक धिन धिन की आवाजें आती हैं (ज़ोरदार हंसी) और घुंगरू छनकते हैं . . . . . . . . . .

**उपाध्यक्षा :** मैं ऐसी बातों की इजाज़त नहीं दे सकती। आप बैठ जाएं। (I cannot allow such things to be discussed here. The hon. Member may resume his seat.)

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਸਰਹੰਦ): ਡਿਪਟੀ ਸਪੀਕਰ ਸਾਹਿਬਾ, ਇਸ ਵੇਲੇ ਸਾਡਾ ਦੇਸ਼ ਸੰਕਟ ਵਿਚੋਂ ਨਿਕਲ ਰਿਹਾ ਹੈ। ਇਸ ਬਾਰੇ ਪਹਿਲਾਂ ਵੀ ਕਈ ਮਾਨਯੋਗ ਮੈਂਬਰਜ਼ ਨੇ ਦੱਸਿਆ ਹੈ ਕਿ ਇਸ ਵੇਲੇ ਸਾਨੂੰ ਐਗਰੀਕਲਚਰਲ ਪਰੋਡਕਸ਼ਨ ਵਧਾਉਣੀ ਚਾਹੀਦੀ ਹੈ। ਇਸ ਬਾਰੇ ਪਲੈਨਿੰਗ ਕਮਿਸ਼ਨ ਨੇ ਵੀ ਸਟੇਟਸ ਨੂੰ ਕਿਹਾ ਸੀ ਕਿ ਜ਼ਿਮੀਂਦਾਰਾਂ ਨੂੰ ਇਨਸੈਂਟਿਵ ਦਿੱਤਾ ਜਾਵੇ ਤਾਕਿ ਪੈਦਾਵਾਰ ਵਧਾਈ ਜਾ ਸਕੇ। ਲੇਕਿਨ ਇਨਸੈਂਟਿਵ ਦੇਣ ਦੀ ਬਜਾਏ ਸਾਡੀ ਸਰਕਾਰ ਟੈਕਸਿਜ਼ ਹੀ ਲਗਾ ਰਹੀ ਹੈ। ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਨਸੈਂਟਿਵ ਦੀ ਬਜਾਏ ਉਨ੍ਹਾਂ ਦੀ ਸਪਿਰਿਟ ਨੂੰ ਡੈਂਪ ਕੀਤਾ ਜਾ ਰਿਹਾ ਹੈ। ਜ਼ਿਮੀਂਦਾਰ ਇਨ੍ਹਾਂ ਟੈਕਸਾਂ ਦੇ ਭਾਰ ਨਾਲ ਬਹੁਤ ਦਬ ਗਿਆ ਹੈ। ਮੈਂ ਰੈਵੇਨਿਊ ਮਨਿਸਟਰ ਸਾਹਿਬ ਦੀ ਖਿਦਮਤ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਉਤੇ ਟੈਕਸ ਨਾ ਲਗਾਉ। ਸ਼ੂਗਰ ਮਿਲ ਧੂਰੀ ਦੇ ਮੈਨੇਜਰ ਸਾਡੇ ਕੋਲ ਆਏ ਸਨ। ਉਨ੍ਹਾਂ ਨੇ ਕਿਹਾ ਕਿ ਗੰਨੇ ਦੀ ਕਾਸ਼ਤ ਵਧਾਈ ਜਾਵੇ। ਮੈਂ ਸਰਕਾਰ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ ਬਿਲ ਦੇ ਰਾਹੀਂ ਜੋ ਟੈਕਸ ਲਗਾ ਰਹੇ ਹੋ, ਉਸ ਦੇ ਨਾਲ ਗੰਨੇ ਦੀ ਪੈਦਾਵਾਰ ਵਧੇਗੀ ਜਾਂ ਘਟੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ਿਮੀਂਦਾਰਾਂ ਉਤੇ 1954 ਤੋਂ ਅੱਜ ਤਕ ਟੈਕਸ ਹੀ ਟੈਕਸ ਲਗਾਏ ਜਾ ਰਹੇ ਹਨ। ਕਦੇ ਰੈਵੇਨਿਊ ਵਧਾਇਆ ਜਾਂਦਾ ਹੈ ਤੇ ਕਦੇ ਸਰਚਾਰਜ ਲਿਆ ਜਾਂਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਉਤੇ ਬਹੁਤੇ ਟੈਕਸ ਲੱਗੇ ਹੋਏ ਹਨ ਅਤੇ ਮੋਟੇ ਮੋਟੇ ਟੈਕਸਿਜ਼ ਮੈਂ ਦੱਸ ਦਿੰਦਾ ਹਾਂ ਜੋ ਕਿਸਾਨ ਅਦਾ ਕਰ ਰਿਹਾ ਹੈ। ਇਹ ਟੈਕਸ ਇਨ੍ਹਾਂ ਐਕਟਾਂ ਅਨੁਸਾਰ ਲਗਾਏ ਹੋਏ ਹਨ—

(1) The Punjab Land Revenue Act, 1887.
(2) The Punjab Land Revenue (Special Assessment) Act, 1955.
(3) The Punjab Land Revenue (Surcharge) Act, 1954.
(4) The Punjab Land Revenue (Special Charges) Act, 1958.

पड़ा है कि वहां पर कोई गुड़ बनाने के लिए गन्ना पीड़ नहीं सकता । यानी गन्ने की पहले ही कमी है और इस बिल से और भी ज्यादा आयेगी । कपास की हमें पहले ही बड़ी कमी है । मगर अफसोस है कि हमारे वज़ीर साहिब एक ऐसा बिल लाए हैं जिस से इस सूबे की इकानोमी, जो कि पहले ही खराब है, और भी ज्यादा खराब हो जाएगी । मैं टैक्नो इकनौमिक सरवे के हवाले से अर्ज़ करता हूं कि उन्होंने लिखा है कि पंजाब का किसान मेहनती तो बहुत है पर-कैपिटा पैदावार इस सूबे की दूसरे सूबों से ज्यादा है और भी कुछ खूबियां बयान की हैं मगर साथ ही वह यह भी कहते हैं कि पंजाब का जो पैटर्न आफ क्रापिंग है वह बहुत घटिया है । अगर रैवीन्यू मिनिस्टर साहिब यह चाहते हैं कि हमारा पैटर्न आफ क्रापिंग और भी घटिया हो जाए तो इस से सारे सूबे और मुल्क का नुक्सान होगा । यहां पर कीमती फसल पहले ही कम बोई जाती हैं । मिर्चें तो वैसे ही बहुत थोड़े रकबे में बोई जाती हैं । इन से तो यह मुंह कड़वा न ही करते तो अच्छा था ।

**उपाध्यक्षा :** बाबू जी आप कोई आमदनी के रास्ते भी बता दें । (Let the hon. member suggest some sources of income also.)

**बाबू बचन सिंह :** आप ने ठीक कहा है । मैं यही कहने जा रहा हूं । यहां का पैटर्न आफ क्रापिंग बहुत घटिया है । ज़रूरत इस बात की है कि यह फसलें ज्यादा पैदा की जाएं मगर इस टैक्स का यह मतलब होगा कि यह पैटर्न और भी घटिया हो जाएगा । आप ने बिल्कुल बजा सवाल किया कि अगर यह टैक्स नहीं लगने चाहिएं तो फिर किस तरह से सरकार अपनी आमदनी बढ़ा सकती है । मैं अर्ज़ करना चाहता हूं कि इस बात के लिए तो हम बार-बार यहां पर चीखते चिल्लाते रहे हैं मगर सुनता कोई नहीं । हम कहते रहे हैं कि नए टैक्स लगाने की ज़रूरत नहीं है । हम कहते हैं कि आप ने एक असूल तसलीम कर लिया है और वह यह है कि जो पब्लिक युटिलटी की चीज़ें हैं वह प्राइवेट हाथों में नहीं होनी चाहिएं । इसी असूल के मुताबिक जितनी बिजली की कम्पनियां थीं उन के सिलसिले में फैसला हो गया कि जिस बिजली कम्पनी का लाइसैंस खत्म हो जाए वह रीन्यू न किया जाए, बिजली से जितनी कमाई होगी वह सारी की सारी सरकार को जायेगी । इस असूल को तसलीम कर लिया । इसी के मुताबिक गुड्ज़ ट्रैफिक के लिए अभी नहीं तो कम से कम पैसंजर ट्रैफिक यानी मोटर ट्रांस्पोर्ट को नैशनलाइज़ कर लिया जाए। फर्क सिर्फ यह है कि यह चाहते हैं कि सन 1967 की इलैक्शन्ज़ आ जाएं तो उन से पूरा पूरा फायदा उठा लें । हम कहते हैं कि ग़रीबों पर रहम करो, मज़दूरों पर रहम करो (घंटी) किसानों पर रहम करो। अगर यह नैशनलाइज़ कर लें तो मैं ठेका लेने के लिए तैयार हूं कि अगर तीस करोड़ रुपया की आमदनी ना हो तो मुझे कहें । (विघन)

**उपाध्यक्षा :** बाबू जी आप ठेकेदारी नहीं कर सकते । (Babuji you cannot work as a contractor.)

**ਇਕ ਆਵਾਜ਼ :** ਆਪ ਯੂ. ਪੀ. ਚਲੇ ਗਏ ਤਾਂ ਠੇਕੇਦਾਰੀ ਕੌਣ ਕਰੇਗਾ ?

**ਬਾਬੂ ਬਚਨ ਸਿੰਘ** : ਇਹ ਠੀਕ ਹੈ ਅਗਰ ਮੇਰੇ ਤੇ ਇਤਰਾਜ਼ ਹੈ ਤਾਂ ਕਿਸੇ ਸਰਕਾਰ ਦੇ ਆਦਮੀ ਨੂੰ ਹੀ ਠੇਕਾ ਦੇ ਦਿਉ ਜਿਹੜੇ ਕਿ ਕੋਟੇ, ਠੇਕੇ ਤੇ ਡਿਪੂ ਮੰਗਦੇ ਰਹਿੰਦੇ ਹਨ । ਮੈਂ ਗਾਰੰਟੀ ਕਰਦਾ ਹਾਂ ਕਿ ਘਟੋ ਘਟ 3 ਕਰੋੜ ਦੀ ਆਮਦਨੀ ਹੋਵੇਗੀ ਅਗਰ ਸਰਕਾਰ ਮੋਟਰ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰ ਲਵੇ ।

ਅਸੀਂ ਰੈਵੀਨਿਊ ਸਾਹਿਬ ਨੂੰ ਅਰਜ਼ ਕੀਤੀ ਹੈ ਕਿ ਜਿਹੜੇ ਪਿੰਡ ਕੋ-ਆਪਰੇਟਿਵ ਤਰੀਕੇ ਨਾਲ ਜਾਂ ਕਿਸੇ ਹੋਰ ਤਰੀਕੇ ਨਾਲ ਮੁਰੱਬਾਬੰਦ ਹੋਏ ਹੋਏ ਹਨ ਮਗਰ ਕਿੱਲੇ ਬੰਦੀ ਨਹੀਂ ਹੋਈ, ਉਨ੍ਹਾਂ ਨੂੰ ਘਟੋ ਘਟ ਦੋਬਾਰਾ ਮੁਰੱਬਾਬੰਦ ਤਾਂ ਨਾ ਕਰਾਉ । ਇਨ੍ਹਾਂ ਨੇ ਵਾਅਦੇ ਵੀ ਕੀਤੇ ਕਿ ਖਾਦਰ ਦੇ ਇਲਾਕੇ ਵਿਚ ਬੇਟ ਦੇ ਇਲਾਕੇ ਵਿਚ ਮੁਰੱਬੇਬੰਦੀ ਨਹੀਂ ਤੋੜੀ ਜਾਵੇਗੀ ਪਰ ਫਿਰ ਨਾ ਮੰਨੇ ਅਤੇ ਜ਼ਿਦ ਕੀਤੀ ਅਤੇ ਕਈ ਪਿੰਡਾਂ ਵਿਚ ਜ਼ਬਰਦਸਤੀ ਧਕੇ ਨਾਲ ਨਵੇਂ ਸਿਰੇ ਤੋਂ ਮੁਰੱਬੇਬੰਦੀ ਕਰਨ ਦਾ ਹੁਕਮ ਦੇ ਦਿਤਾ । ਇਥੇ ਲੋਕਾਂ ਦੇ ਹਿਤਾਂ ਦੀ ਪਰਵਾਹ ਨਹੀਂ ਕੀਤੀ ਗਈ । ਨਵੇਂ ਸਿਰੇ ਤੋਂ ਮੁਰੱਬੇਬੰਦੀ ਕਰਨ ਨਾਲ ਲੋਕਾਂ ਵਿਚ ਬੇਚੈਨੀ ਫੈਲ ਗਈ ਤੇ ਫਿਰ ਅਜ ਇਹ ਹਾਲਤ ਹੈ ਕਿ ਹਾਈ ਕੋਰਟ ਵਿਚ ਰਿੱਟਾਂ ਕੀਤੀਆਂ ਗਈਆਂ ਹਨ । ਇਸ ਤਰ੍ਹਾਂ ਇਸ ਗਲ ਤੇ ਪੰਜਾਬ ਸਰਕਾਰ ਦਾ ਰੁਪਿਆ ਵੀ ਖਰਚ ਹੋਵੇਗਾ ਤੇ ਲੋਕਾਂ ਵਿਚ ਵੀ ਬੇਚੈਨੀ ਰਹੇਗੀ । ਇਨ੍ਹਾਂ ਨੂੰ ਮੁਕਦਮੇਬਾਜ਼ੀ ਵਿਚ ਖਰਚ ਕਰਨਾ ਪਵੇਗਾ । ਜੇਕਰ ਇਹ ਲੋਕਾਂ ਦੇ ਹਿਤਾਂ ਦੇ ਖਿਲਾਫ ਨਵੇਂ ਸਿਰੇ ਤੋਂ ਮੁਰਬੇਬੰਦੀ ਨਾ ਕਰਦੇ ਤਾਂ ਇਸ ਤਰ੍ਹਾਂ ਦਾ ਖਰਚ ਵੀ ਸਰਕਾਰ ਦਾ ਘਟ ਜਾਂਦਾ ਅਤੇ ਲੋਕਾਂ ਵਿਚ ਇਸ ਤਰ੍ਹਾਂ ਦੇ ਭਾਵ ਵੀ ਨਾ ਪੈਦਾ ਹੁੰਦੇ । ਉਨ੍ਹਾਂ ਦੀਆਂ ਜ਼ਮੀਨਾਂ ਪਹਿਲਾਂ ਹੀ ਇਕੱਠੀਆਂ ਹੋ ਗਈਆਂ ਸਨ ਅਤੇ ਉਨ੍ਹਾਂ ਬਹੁਤਰਾ ਕਿਹਾ ਸੀ ਕਿ ਇਨ੍ਹਾਂ ਨੂੰ ਨਵੇਂ ਸਿਰੇ ਤੋਂ ਇਕੱਠਾ ਨਾ ਕਰੋ ਪਰ ਕੋਈ ਪਰਵਾਹ ਨਹੀਂ ਕੀਤੀ ਗਈ । ਜੇਕਰ ਅਸੀਂ ਕੋਈ ਸਹੀ ਗਲ ਵੀ ਕਹਿ ਦੇਈਏ ਤਾਂ ਉਸ ਦੀ ਪਰਵਾਹ ਨਹੀਂ ਕੀਤੀ ਜਾਂਦੀ । ਇਹ ਕਹਿੰਦੇ ਹਨ ਕਿ ਅਸੀਂ ਨੁਕਤਾਚੀਨੀ ਕੇਵਲ ਨੁਕਤਾਚੀਨੀ ਕਰਨ ਲਈ ਹੀ ਕਰਦੇ ਹਾਂ, ਇਸ ਲਈ ਸਾਨੂੰ ਕਨਸਟਰਕਟਿਵ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ । ਤੇ ਜੇਕਰ ਅਸੀਂ ਕਨਸਟਰਕਟਿਵ ਸੁਜੈਸ਼ਨਜ਼ ਦੇ ਦੇਈਏ ਤਾਂ ਇਹ ਕਹਿ ਦਿੰਦੇ ਹਨ ਕਿ "ਮੈਂ ਨਾ ਮਾਨੂੰ, ਮੈਂ ਨਾ ਮਾਨੂੰ" ਤੇ "ਫਿਰ ਮੈਂ ਨਾ ਮਾਨੂੰ" ਇਸ ਤਰੀਕੇ ਨਾਲ ਕਹਿੰਦੇ ਹਨ ਕਿ ਬਾਅਦ ਵਿਚ ਉਸੇ ਗਲ ਨੂੰ ਇਨ੍ਹਾਂ ਨੂੰ ਮੰਨਣਾ ਪੈਂਦਾ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਨੇ ਮੰਨਣਾ ਹੀ ਹੈ ਤਾਂ ਸਮਾਂ ਲੰਘ ਜਾਣ ਤੇ ਮੰਨਣ ਦਾ ਕੋਈ ਫਾਇਦਾ ਨਹੀਂ ।

ਅਜ ਜੇਕਰ ਅਸੀਂ ਕਹਿੰਦੇ ਹਾਂ ਕਿ ਨੈਸ਼ਨਲਾਈਜ਼ੇਸ਼ਨ ਕਰ ਦਿਉ ਤਾਂ ਇਹ ਨਹੀਂ ਮੰਨਦੇ ਪਰ ਇਨ੍ਹਾਂ ਨੂੰ ਮੰਨਣਾ ਪੈਣਾ ਹੈ ਕਿਉਂਕਿ ਇਸ ਦੀ ਮਿਆਦ ਹੀ 1970 ਤਕ ਹੈ ਪਰ ਇਹ ਚਾਹੁੰਦੇ ਹਨ ਕਿ ਹੁਣ ਤਾਂ ਲੋਕਾਂ ਤੇ ਲਗਾਤਾਰ ਟੈਕਸ ਲਗਾਈ ਜਾਉ ਤੇ ਜਦੋਂ 1967 ਵਿਚ ਨਵੀਆਂ ਚੋਣਾਂ ਹੋਣੀਆਂ ਹਨ ਤਾਂ ਨੈਸ਼ਨਲਾਈਜ਼ੇਸ਼ਨ ਕਰ ਦਿਉ । ਅਜ ਸਮੇਂ ਦੀ ਮੰਗ ਹੈ ਕਿ ਇੰਨੇ ਟੈਕਸ ਨਾ ਲਗਾਏ ਜਾਣ ਕਿਉਂਕਿ ਪਹਿਲਾਂ ਹੀ ਜ਼ਿਮੀਂਦਾਰ ਇਸ ਭਾਰ ਨਾਲ ਦਬਿਆ ਪਿਆ ਹੈ ਅਤੇ ਉਸ ਦੀ ਕਮਰ ਟੁਟ ਗਈ ਹੈ, ਪਰ ਇਹ ਕਹਿੰਦੇ ਹਨ ਕਿ ਅਸੀਂ ਆਪਣੀਆਂ ਪਾਲਸੀਆਂ ਨੂੰ ਸਿਰੇ ਚੜ੍ਹਾਣਾ ਹੈ । ਪਰ ਮੈਂ ਇਕ ਗਲ ਡਿਪਟੀ ਸਪੀਕਰ ਸਾਹਿਬਾ, ਇਨ੍ਹਾਂ ਨੂੰ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਇਹ ਸਾਡੀਆਂ ਗਲਾਂ ਵਲ ਧਿਆਨ ਨਹੀਂ ਦੇਣਗੇ ਅਤੇ ਇਨ੍ਹਾਂ ਨੂੰ ਨਹੀਂ ਮੰਨਣਗੇ ਤਾਂ ਸਮਾਂ ਇਨ੍ਹਾਂ ਪਾਸੋਂ ਸਭ ਗਲਾਂ

ਮਨਵਾ ਲਏਗਾ । ਸਮਾਂ ਵਡਿਆਂ ਵਡਿਆਂ ਦੀ ਧੌਣ ਨਿਵਾ ਦਿੰਦਾ ਹੈ । ਇਨ੍ਹਾਂ ਨੂੰ ਇਸ ਗਲ ਦਾ ਮਾਣ ਨਹੀਂ ਕਰਨਾ ਚਾਹੀਦਾ ਅਤੇ ਸਮੇਂ ਦੀ ਆਵਾਜ਼ ਨੂੰ, ਜਨਤਾ ਦੀ ਆਵਾਜ਼ ਨੂੰ ਪਛਾਣਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, (ਪ੍ਰਸੰਸਾ) ਇਹ ਕਹਿੰਦੇ ਹਨ ਕਿ ਅਸੀਂ ਨਹੀਂ ਮੰਨਦੇ ਪਰ ਅਗਲੇ ਮਨਵਾ ਲੈਂਦੇ ਹੁੰਦੇ ਹਨ ਜੇਕਰ ਇਸ ਤਰ੍ਹਾਂ ਦੀ ਗਲ ਬਣ ਜਾਵੇ ਤਾਂ । ਸਮੇਂ ਦੇ ਅਗੇ ਅਜ ਤਕ ਕੋਈ ਨਹੀਂ ਅੜ ਸਕਿਆ ਅਤੇ ਇਹ ਵੀ ਨਹੀਂ ਅੜ ਸਕਣਗੇ । ਇਸ ਲਈ, ਡਿਪਟੀ ਸਪੀਕਰ ਸਾਹਿਬਾ, ਮੈਂ ਅਰਜ਼ ਕਰਾਂਗਾ ਕਿ ਜੋ ਇਸ ਨੁਕਤਾ ਨਿਗਾਹ ਤੋਂ ਕਿਸੇ ਗਲ ਨੂੰ ਨਹੀਂ ਵੇਖਦੇ ਕਿ ਵਕਤ ਦੀ ਜ਼ਰੂਰਤ ਕੀ ਹੈ ਉਹ ਹੋਰ ਕੀ ਕਰ ਸਕਦੇ ਹਨ? ਅਜ ਜਦ ਕਿ ਦੇਸ਼ ਵਿਚ ਐਮਰਜੈਂਸੀ ਹੈ ਇਸ ਵਿਚ ਗੰਨੇ ਅਤੇ ਕਪਾਹ ਦੀ ਉਪਜ ਨੂੰ ਐਨਕਰੇਜ ਕਰਨਾ ਚਾਹੀਦਾ ਸੀ ਪਰ ਇਸ ਤਰ੍ਹਾਂ ਦੇ ਸੈੱਸ ਲਗਾਣ ਨਾਲ ਇਹ ਡਿਸਕਰੇਜ ਕਰ ਰਹੇ ਹਨ। ਗੌਰਮੈਂਟ ਆਫ ਇੰਡੀਆ ਦੀ ਵੀ ਇਹ ਪਾਲਸੀ ਹੈ ਕਿ ਬਾਰ ਬਾਰ ਕਿਸਾਨ ਤੇ ਟੈਕਸ ਨਾ ਲਗਾਇਆ ਜਾਵੇ ਤਾਂ ਜੋ ਉਪਜ ਵਿਚ ਵਾਧਾ ਕੀਤਾ ਜਾ ਸਕੇ । (ਘੰਟੀ) ਜੇਕਰ ਇਸ ਖਿਆਲ ਨਾਲ ਵੇਖਿਆ ਜਾਵੇ ਕਿ ਇਕ ਆਦਮੀ ਕੁਝ ਖਰਚ ਕਰਦਾ ਹੈ ਤੇ ਫਿਰ ਉਸ ਤੇ ਟੈਕਸ ਲਗਾਇਆ ਜਾਂਦਾ ਹੈ ਤੇ ਉਹ ਟੈਕਸ ਉਸ ਦੀ ਇਨਕਮ ਤੇ ਲਗਾਇਆ ਜਾਵੇ ਉਸ ਤੋਂ ਵਧ ਨਾ ਲਗਾਇਆ ਜਾਵੇ ਇਸ ਖਿਆਲ ਨਾਲ ਵੀ ਇਹ ਜੋ ਮੌਜੂਦਾ ਟੈਕਸ ਹੈ ਇਹ ਠੀਕ ਨਹੀਂ । ਅਤੇ ਇਸ ਗਲ ਦਾ ਸਬੂਤ ਹੈ ਕਿ ਇਹ ਨਵੇਂ ਰੀਸੋਰਸਿਜ਼ ਟੈਪ ਕਰਨ ਲਈ ਇਹ ਬਿਲਕੁਲ ਦੂਰ ਅੰਦੇਸ਼ ਨਹੀਂ । ਮੈਂ ਅਰਜ਼ ਕਰਾਂਗਾ ਕਿ ਸਰਦਾਰ ਅਜਮੇਰ ਸਿੰਘ ਜੋ ਸਾਡੇ ਰੈਵੀਨਿਊ ਮਨਿਸਟਰ ਹਨ ਬੜੇ ਸਿਆਣੇ ਹਨ, ਉਨ੍ਹਾਂ ਨੂੰ ਤਜਰਬਾ ਵੀ ਹੈ, ਉਨ੍ਹਾਂ ਨੂੰ ਘਟੋ ਘਟ ਇਕ ਗਲ ਕਰਨੀ ਚਾਹੀਦੀ ਹੈ ਕਿ ਹੁਣ ਉਠ ਤੇ ਬਥੇਰਾ ਭਾਰ ਲਦਿਆ ਗਿਆ ਹੈ ਤੇ ਹੁਣ ਇਹ ਹਾਲਤ ਹੈ ਕਿ ਇਕ ਤਿਨਕੇ ਨਾਲ ਵੀ ਇਸ ਦੀ ਕਮਰ ਟੁਟ ਜਾਣ ਵਾਲੀ ਹੈ। ਇਹ ਤਾਂ ਕਹਿੰਦੇ ਹਨ ਕਿ ਇਹ ਤਿਨਕਾ ਹੈ, ਮੈਂ ਤਾਂ ਤੀਜਾ ਹਿੱਸਾ ਕਹਿੰਦਾ ਹਾਂ, ਪਰ ਇਹ ਤਿਨਕਾ ਭਾਰ ਵੀ ਇਸ ਦੀ ਕਮਰ ਨੂੰ ਤੋੜ ਦੇਵੇਗਾ । ਇਸ ਲਈ ਖੁਦਾ ਦੇ ਵਾਸਤੇ ਇਸ ਪਾਸੇ ਫੌਰੀ ਧਿਆਨ ਦਿਤਾ ਜਾਵੇ ਅਤੇ ਇਸ ਟੈਕਸ ਨੂੰ ਬਿਲਕੁਲ ਨਾ ਲਗਾਇਆ ਜਾਵੇ । ਕਿਸਾਨ ਦੀ ਹਾਲਤ ਤੇ ਰਹਿਮ ਕਰੋ । ਮੈਂ ਤੁਹਾਨੂੰ ਇਹ ਚਿਤਾਵਨੀ ਵੀ ਦੇ ਸਕਦਾ ਹਾਂ ਕਿ ਜਦੋਂ ਵੀ ਦੇਸ਼ ਤੇ ਆੜਾ ਵਕਤ ਆਇਆ, ਹਮੇਸ਼ਾ ਕੰਮ ਆਇਆ ਹੈ ਤਾਂ ਕਿਸਾਨ ਹੀ ਆਇਆ ਹੈ । ਇਸ ਲਈ ਕਿਸਾਨ ਤੇ ਰਹਿਮ ਕੀਤਾ ਜਾਵੇ ਅਤੇ ਕਿਸਾਨ ਤੇ ਹੋਰ ਭਾਰ ਨਾ ਪਾਇਆ ਜਾਵੇ, ਇੰਨਾ ਕਹਿ ਕੇ, ਡਿਪਟੀ ਸਪੀਕਰ ਸਾਹਿਬਾ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**Deputy Speaker** : Sardar Balwant Singh please.

**Sardar Prem Singh Prem** : Madam, I move—

(That the question be now put)

उपाध्यक्षा : अभी कुछ मेम्बर साहिबान को और बोल लेने दें । (Let some more hon. members speak on the motion.)

**ਸਰਦਾਰ ਬਲਵੰਤ ਸਿੰਘ (ਸੁਲਤਾਨਪੁਰ)** : ਡਿਪਟੀ ਸਪੀਕਰ ਸਾਹਿਬਾ, ਮੈਨੂੰ ਸਮਝ ਨਹੀਂ ਆਈ ਕਿ ਮੇਰੇ ਮਿਤਰ ਕਿਸ ਗਲ ਨਾਲ ਇਸ ਬਿਲ ਦੀ ਆਪੋਜੀਸ਼ਨ ਕਰ ਰਹੇ ਹਨ । ਸਾਡਾ ਦੇਸ਼ ਇਕ ਨਵਾਂ ਤਜਰਬਾ ਕਰ ਰਿਹਾ ਹੈ ਅਤੇ ਇਹ ਇਕ ਬਹੁਤ ਵਡਾ ਤਜਰਬਾ ਹੈ ਕਿ ਇਕ ਐਮਰਜੈਂਸੀ ਵਿਚ ਕਿਸੇ ਦੇਸ਼ ਲਈ ਕਈ ਤਰ੍ਹਾਂ ਦੀਆਂ ਕਾਰਵਾਈਆਂ

[ਸਰਦਾਰ ਬਲਵੰਤ ਸਿੰਘ]

ਕਰਨੀਆਂ ਜ਼ਰੂਰੀ ਹੋ ਜਾਂਦੀਆਂ ਹਨ । ਸਾਰੇ ਮੁਲਕ ਦੀ ਡਿਫੈਂਸ ਸਟਰਾਂਗ ਕਰਨੀ ਹੈ ਤੇ ਇਸ ਦੇ ਨਾਲ ਹੀ ਇਹ ਤਜਰਬਾ ਕੀਤਾ ਜਾ ਰਿਹਾ ਹੈ ਕਿ ਇਨ੍ਹਾਂ ਸਾਰੀਆਂ ਗਲਾਂ ਦੇ ਹੁੰਦੇ ਹੋਏ ਵੀ ਡਿਵੈਲਪਮੈਂਟ ਦੇ ਜਿੰਨੇ ਵੀ ਪ੍ਰਾਜੈਕਟ ਹਨ ਉਨ੍ਹਾਂ ਨੂੰ ਵੀ ਅਗੇ ਲਿਜਾਇਆ ਜਾਵੇ । ਯੂਰਪ ਵਿਚ ਤੇ ਬਾਕੀ ਬਹੁਤ ਸਾਰਿਆਂ ਮੁਲਕਾਂ ਦੀ ਹਾਲਤ ਅਸੀਂ ਵੇਖ ਸਕਦੇ ਹਾਂ ਕਿ ਜਦੋਂ ਵੀ ਲੜਾਈ ਹੋਈ ਹਰ ਕੰਟਰੀ ਨੇ ਆਪਣੇ ਡਿਵੈਲਪਮੈਂਟ ਪ੍ਰਾਜੈਕਟ ਨੂੰ ਪਿਛੇ ਸੁਟ ਦਿਤਾ ਅਤੇ ਇਸ ਨਾਲ ਉਹ ਇੰਨੇ ਪਿਛੇ ਚਲੇ ਗਏ ਕਿ ਉਨ੍ਹਾਂ ਨੂੰ ਬਹੁਤ ਚਿਰ ਲਗਾ ਫਿਰ ਮੁੜ ਕੇ ਨਵੇਂ ਸਿਰਿਉਂ ਇਸ ਨੂੰ ਸ਼ੁਰੂ ਕਰਨ ਵਿਚ । ਇਸ ਲਈ ਸਾਡੇ ਦੇਸ਼ ਦਾ ਇਹ ਫੈਸਲਾ ਹੈ ਕਿ ਲੜਾਈ ਲਈ ਵੀ ਅਸੀਂ ਤਿਆਰ ਹੋਣਾ ਹੈ, ਪਰ ਇਸ ਦੇ ਨਾਲ ਨਾਲ ਜਿੰਨੇ ਵੀ ਡਿਵੈਲਪਮੈਂਟ ਦੇ ਪ੍ਰਾਜੈਕਟ ਹਨ ਉਨ੍ਹਾਂ ਨੂੰ ਪੂਰਾ ਕਰਨਾ ਹੈ, ਜਿੰਨੀਆਂ ਵੀ ਤਰੱਕੀ ਦੀਆਂ ਯੋਜਨਾਵਾਂ ਹਨ ਉਨ੍ਹਾਂ ਨੂੰ ਨੇਪਰੇ ਚੜ੍ਹਾਣਾ ਹੈ ਅਤੇ ਪੂਰਾ ਕਰਨਾ ਹੈ। ਇਸ ਮਕਸਦ ਨੂੰ ਸਾਹਮਣੇ ਰਖਦੇ ਹੋਏ ਜਿੰਨੇ ਖਰਚ ਹਨ ਉਨ੍ਹਾਂ ਨੂੰ ਪੂਰਾ ਕਰਨ ਲਈ ਇਹ ਟੈਕਸ ਲਗਾਇਆ ਜਾ ਰਿਹਾ ਹੈ ।

ਇਹ ਠੀਕ ਹੈ ਕਿ ਇਕਨਾਮਿਕਸ ਦੇ ਪ੍ਰਿੰਸੀਪਲਜ਼ ਦੇ ਅਨੁਸਾਰ ਇੰਨੇ ਟੈਕਸ ਠੀਕ ਨਹੀਂ ਅਤੇ ਸੋਸ਼ਲਿਸਟਿਕ ਪੈਟਰਨ ਆਫ ਸੁਸਾਇਟੀ ਦੇ ਅਸੂਲ ਦੇ ਵੀ ਇਸ ਨੂੰ ਖਿਲਾਫ ਕਰਾਰ ਦੇਣਗੇ ਅਤੇ ਇਹ ਸਲਾਹ ਵੀ ਦਿਤੀ ਜਾ ਸਕਦੀ ਹੈ ਕਿ ਐਮਰਜੈਂਸੀ ਦੇ ਸਮੇਂ ਵਿਚ ਡਿਵੈਲਪਮੈਂਟ ਪਲੈਨਜ਼ ਨੂੰ ਥੋੜੇ ਚਿਰ ਲਈ ਪਿਛੇ ਪਾ ਦਿਤਾ ਜਾਵੇ। ਪਰ ਇਹ ਠੀਕ ਨਹੀਂ । ਵਿਲੇਜ ਇਕਾਨੌਮੀ ਦੇ ਸਿਲਸਿਲੇ ਵਿਚ ਕਈ ਤਰ੍ਹਾਂ ਦੀਆਂ ਗਲਾਂ ਕੀਤੀਆਂ ਗਈਆਂ, ਇਹ ਵੀ ਕਿਹਾ ਗਿਆ ਕਿ ਅਜ ਆਜ਼ਾਦੀ ਮਿਲਣ ਤੋਂ 10-15 ਸਾਲ ਬਾਅਦ ਵੀ ਵਿਲੇਜ ਇਕਾਨੌਮੀ ਦੀ ਉਹੀ ਹਾਲਤ ਹੈ ਜੋ 1936-37 ਦੇ ਦਿਨਾਂ ਵਿਚ ਸੀ । ਕਿੰਨੀ ਅਨਰੀਆ-ਲਿਸਟਿਕ ਐਪਰੋਚ ਹੈ ਤੇ ਕਿੰਨੀ ਗਲਤ ਬਿਆਨੀ ਹੈ ਇਹ ਕਹਿਣ ਵਿਚ । ਇਹ ਤਾਂ ਸਾਰਿਆਂ ਦੇ ਸਾਹਮਣੇ ਹੈ ਕਿ ਕਿੰਨੀ ਤਰੱਕੀ ਪਿੰਡਾਂ ਵਿਚ ਕੀਤੀ ਗਈ ਹੈ । ਨਹਿਰਾਂ ਕਢੀਆਂ ਗਈਆਂ ਹਨ ਬਿਜਲੀ ਬਹੁਤ ਸਾਰਿਆਂ ਪਿੰਡਾਂ ਵਿਚ ਸਪਲਾਈ ਕੀਤੀ ਗਈ ਹੈ ਫਰਟੀਲਾਈਜਰਜ਼, ਇਨਸੈਕਟੀਸਾਈਡਜ਼ ਤੇ ਇੰਪਰੂਵਡ ਸੀਡਜ਼ ਦਿਤੇ ਗਏ ਹਨ । ਫਿਰ ਜਿੰਨੀ ਰੂਰਲ ਪਾਪੂਲੇਸ਼ਨ ਸੀ, ਉਸ ਨੂੰ ਮੁਰੱਬੇਬੰਦੀ ਹੇਠ ਲਿਆ ਕੇ ਉਪਜ ਵਿਚ ਵਾਧਾ ਕੀਤਾ ਗਿਆ ਹੈ, ਜ਼ਮੀਨ ਦੀ ਨੌ ਤੋੜ ਕੀਤੀ ਗਈ ਹੈ । ਹਜ਼ਾਰਾਂ ਏਕੜ ਜ਼ਮੀਨ ਰੀਕਲੇਮ ਕੀਤੀ ਗਈ ਹੈ । ਫਿਰ ਇਨ੍ਹਾਂ ਸਾਰੀਆਂ ਗਲਾਂ ਦੇ ਬਾਵਜੂਦ ਇਹ ਕਹਿ ਦੇਣਾ ਕਿ ਪਿੰਡਾਂ ਦੀ ਇਕਾਨੌਮੀ ਵਿਚ ਕੋਈ ਫਰਕ ਨਹੀਂ ਪਿਆ ਅਤੇ ਪਿੰਡਾਂ ਵਿਚ ਕੋਈ ਤਰੱਕੀ ਨਹੀਂ ਕੀਤੀ ਗਈ, ਬਿਲਕੁਲ ਗਲਤ ਹੈ । ਇਸ ਨੂੰ ਸਿਵਾਏ ਗ਼ਲਤ ਬਿਆਨੀ ਦੇ ਹੋਰ ਕੁਝ ਨਹੀਂ ਕਿਹਾ ਜਾ ਸਕਦਾ । ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅਜ ਕਿਸਾਨ ਉਠਿਆ ਹੈ ਅਤੇ 15 ਸਾਲਾਂ ਵਿਚ ਉਸ ਨੇ ਭਾਰੀ ਤਰੱਕੀ ਕਰ ਲਈ ਹੈ। ਹੁਣ ਅਸੀਂ ਜੇਕਰ ਥੋੜਾ ਜਿੰਨਾ ਸੈੱਸ ਲਗਾ ਕੇ ਇਸ ਐਮਰਜੈਂਸੀ ਦੇ ਜ਼ਮਾਨੇ ਵਿਚ ਪਿੰਡਾਂ ਦੀ ਇਕਾਨੌਮੀ ਨੂੰ ਡਿਵੈਲਪ ਕਰਨਾ ਚਾਹੁੰਦੇ ਹਾਂ ਤਾਂ ਇਸ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਇਸ ਕੰਮ ਲਈ 49 ਲਖ ਰੁਪਿਆ, ਮੈਂ ਸਮਝਦਾ ਹਾਂ, ਬਹੁਤ ਰਕਮ ਨਹੀਂ, ਅਤੇ ਇਸ ਨੂੰ ਪਿੰਡ ਵਾਲਿਆਂ ਨੇ ਹਸ ਕੇ ਦੇ ਦੇਣਾ ਹੈ । (ਪ੍ਰਸ਼ੰਸਾ) ਅਸੀਂ ਵੇਖਿਆ ਹੈ ਕਿ ਪਿੰਡਾਂ ਵਿਚ ਵਸਣ ਵਾਲੇ ਕਿੰਨੇ ਪੇਟਰੀਔਟਿਕ ਹਨ । ਅਸੀਂ ਵੀ ਪਿੰਡਾਂ ਵਿਚੋਂ ਹੀ ਆਏ

ਹਾਂ ਅਤੇ ਇਹ ਵੇਖਿਆ ਹੈ ਕਿ ਕਿਸ ਤਰ੍ਹਾਂ ਉਹ ਇਸ ਐਮਰਜੈਂਸੀ ਦੇ ਸਮੇਂ ਵਿਚ ਸਰਕਾਰ ਦੀ ਮਦਦ ਕਰਦੇ ਰਹੇ ਅਤੇ ਕਿੰਨੀ ਪੈਟਰੀਔਟਿਕ ਭਾਵਨਾ ਨਾਲ ਉਨ੍ਹਾਂ ਨੇ ਨੈਸ਼ਨਲ ਡਿਫੈਂਸ ਫੰਡ ਵਿਚ ਰਕਮ ਦਿਤੀ ਹੈ, ਉਨ੍ਹਾਂ ਨੇ ਇਸ ਪੈਟਰੀਔਟਿਕ ਸਪਿਰਿਟ ਨਾਲ 5.60 ਕਰੋੜ ਰੁਪਿਆ ਇਕੱਠਾ ਕਰ ਕੇ ਦਿਤਾ ਹੈ । (ਇਕ ਮੈਂਬਰ ਤੇ : ਕਿੰਨੀ ਜ਼ਬਰ ਨਾਲ ਇਸ ਨੂੰ ਵਸੂਲ ਕੀਤਾ ਗਿਆ ਹੈ) ਅਸੀਂ ਇਸ ਕੰਮ ਵਿਚ ਕੋਈ ਜ਼ਬਰਦਸਤੀ ਨਹੀਂ ਕੀਤੀ । ਇਥੇ ਸਰਦਾਰ ਗੁਰਬਖਸ਼ ਸਿੰਘ ਹੋਰਾਂ ਨੇ ਇਤਰਾਜ਼ ਕੀਤਾ ਸੀ ਕਿ ਰੈਵੀਨਿਊ ਕਿਸ ਤਰ੍ਹਾਂ ਸਖਤੀ ਨਾਲ ਉਗਰਾਹਿਆ ਜਾਂਦਾ ਹੈ ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਸਾਹਮਣੇ ਹੈ ਕਿ ਪਿੰਡਾਂ ਵਾਲਿਆਂ ਨੇ 5·60 ਕਰੋੜ ਰੁਪਿਆ ਕੌਮੀ ਫੰਡ ਲਈ ਦੇ ਦਿਤਾ ਹੈ । ਉਨਾਂ ਲਈ 99 ਲਖ ਦੀ ਰਕਮ ਨੂੰ ਦੇ ਦੇਣਾ ਵਡੀ ਗਲ ਨਹੀਂ ਉਹ ਅਗੇ ਵੀ ਦਿੰਦੇ ਹਨ ਅਤੇ ਇਸ ਕੰਮ ਵਿਚ ਵੀ ਜ਼ਰੂਰ ਦੇ ਦੇਣਗੇ ।

ਮੈਂ ਸਮਝਦਾ ਹਾਂ ਕਿ ਇਹ ਰਕਮ ਫਿਰ ਕਿਸਾਨ ਦੀ ਭਲਾਈ ਲਈ ਹੀ ਖਰਚ ਕੀਤੀ ਜਾਣੀ ਹੈ । 7 ਕਰੋੜ ਤੋਂ ਵਧ ਰਕਮ ਫਲੱਡ ਕੰਟਰੋਲ ਅਤੇ ਐਂਟੀਵਾਟਰ ਲਾਗਿੰਗ ਵਾਸਤੇ ਖਰਚ ਕਰਨ ਲਈ ਰਖੀ ਗਈ ਹੈ ਅਤੇ ਇਸ ਤਰੀਕੇ ਨਾਲ ਅਸੀਂ ਰੂਰਲ ਇਕਨੌਮੀ ਨੂੰ ਪੂਰੀ ਤਰ੍ਹਾਂ ਰੇਵੋਲਿਊਸ਼ਨਾਈਜ਼ ਕਰਾਂਗੇ । ਇਹ ਠੀਕ ਹੈ ਕਿ ਇਕਨੌਮੀ ਦੇ ਪ੍ਰਿੰਸੀਪਲਜ਼ ਤੇ ਇਹ ਟੈਕਸ ਠੀਕ ਨਹੀਂ ਬੈਠਦਾ ਪਰ ਰੂਰਲ ਇਕਨੌਮੀ ਨੂੰ ਡਿਵੈਲਪ ਕਰਨ ਲਈ ਇਹ ਜ਼ਰੂਰੀ ਹੈ ਕਿ ਇਸ ਤਰ੍ਹਾਂ ਦਾ ਟੈਕਸ ਦਿਤਾ ਜਾਵੇ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਸ ਟੈਕਸ ਵਾਲੇ ਬਿਲ ਨੂੰ ਨੇਪਰੇ ਚੜ੍ਹਾਣਾ ਚਾਹੀਦਾ ਹੈ ।

ਕਰਾਪ ਪੈਟਰਨ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਵੀ ਜ਼ਿਮੀਦਾਰ ਹਾਂ ਅਤੇ ਆਪਣੇ ਜ਼ਾਤੀ ਤਜਰਬੇ ਦੀ ਬਿਨਾ ਤੇ ਕਹਿ ਸਕਦਾ ਹਾਂ ਕਿ ਇਹ ਕਰਾਪ ਪੈਟਰਨ ਦਾ ਸਿਸਟਮ ਚੰਗੇ ਢੰਗ ਨਾਲ ਨਹੀਂ ਚਲ ਰਿਹਾ ਅਜ ਦੇਸ਼ ਦੀ ਵਡੀ ਨੀਡ ਹੈ ਫੂਡਗਰੇਨਜ਼ ਦੀ ਪਰ ਅਜ ਕਲ ਗਰੋਇੰਗ ਟੈਂਡੈਨਸੀ ਹੈ ਕੈਸ਼ ਕਰਾਪਸ ਵਲ । ਇਸ ਦਾ ਇਕ ਖਾਸ ਕਾਰਨ ਇਹ ਹੈ ਕਿ ਫੂਡਗਰੇਨਜ਼ ਦੀਆਂ ਪ੍ਰਾਈਸਜ਼ ਥੱਲੇ ਹੀ ਥੱਲੇ ਜਾ ਰਹੀਆਂ ਹਨ, ਬਹੁਤ ਸਾਰਾ ਡਿਫਰੈਂਸ ਹੈ ਕੈਸ਼ ਕਰਾਪਸ ਵਿਚ ਅਤੇ ਫੂਡਗਰੇਨਜ਼ ਦੇ ਨਿਰਖਾਂ ਵਿਚ ਇਸ ਲਈ ਨੈਸ਼ਨਲ ਇਕਨੌਮੀ ਇਸ ਗਲ ਦੀ ਡਿਮਾਂਡ ਕਰਦੀ ਹੈ ਕਿ ਕਰਾਪ ਪੈਟਰਨ ਨੂੰ ਕਿਸੇ ਚੰਗੇ ਢੰਗ ਨਾਲ ਚੇਂਜ ਕੀਤਾ ਜਾਵੇ ਤੇ ਜ਼ਿਆਦਾ ਕਨਸੈਂਟਰੇਸ਼ਨ ਫੂਡਗਰੇਨਜ਼ ਕਰਾਪ ਤੇ ਹੋਵੇ । ਜੇਕਰ ਇਸ ਬਿਲ ਨੂੰ ਪਾਸ ਕਰ ਦਿਤਾ ਜਾਵੇ ਤਾਂ ਇਸ ਪਖ ਵਿਚ ਇਹ ਮਸਲਾ ਬਹੁਤ ਹਦ ਤਕ ਹਲ ਹੋ ਜਾਵੇਗਾ ਅਤੇ ਲੋਕਾਂ ਦੀ ਟੈਂਡੈਨਸੀ ਕੈਸ਼ ਕਰਾਪ ਤੋਂ ਹਟ ਕੇ ਫੂਡਗਰੇਨ ਵਲ ਹੋ ਜਾਵੇਗੀ ।

ਖੈਰ ਇਸ ਦੇ ਮੁਤੱਲਿਕ ਮੈਂ ਬਹੁਤਾ ਨਾ ਅਰਜ਼ ਕਰਦਾ ਹੋਇਆ ਸਿਰਫ ਇਤਨਾ ਹੀ ਕਹਾਂਗਾ ਕਿ ਇਹ ਜਿਹੜਾ ਸੈਸ ਹੈ ਇਹ ਕੋਈ ਬਹੁਤ ਜ਼ਿਆਦਾ ਨਹੀਂ ਹੈ ਇਹ ਪੈਸਾ ਪੰਜਾਬੀਆਂ ਦੀ ਬਿਹਤਰੀ ਅਤੇ ਉਨ੍ਹਾਂ ਦੀ ਤਰੱਕੀ ਲਈ ਹੀ ਵਰਤਿਆ ਜਾਣਾ ਹੈ । ਪੰਜਾਬ ਦਾ ਦਿਹਾਤੀ ਇਸ ਨੂੰ, ਮੈਂ ਸਮਝਦਾ ਹਾਂ, ਮਹਿਸੂਸ ਨਹੀਂ ਕਰੇਗਾ ਬਲਕਿ ਵੈਲਕਮ ਕਰੇਗਾ ।

ਇਕ ਚੀਜ਼ ਮੈਂ ਟਰਾਂਸਪੋਰਟ ਦੇ ਸਿਲਸਿਲੇ ਵਿਚ ਵੀ ਅਰਜ਼ ਕਰ ਦੇਣੀ ਜ਼ਰੂਰੀ ਸਮਝਦਾ ਹਾਂ । ਇਥੇ ਬਾਬੂ ਬਚਨ ਸਿੰਘ ਜੀ ਨੇ ਕਿਹਾ ਕਿ ਟਰਾਂਸਪੋਰਟ ਦੀ ਨੈਸ਼ਨਲਾਈਜ਼ੇਸ਼ਨ ਹੋਣੀ ਚਾਹੀਦੀ ਹੈ । ਇਕ ਪਾਸੇ ਉਹ ਕਹਿੰਦੇ ਹਨ ਕਿ ਉਹ ਪੇਂਡੂਆਂ ਦੇ ਹਿਤੈਸ਼ੀ ਹਨ ਅਤੇ ਦੂਸਰੇ ਪਾਸੇ ਉਹ ਕਹਿੰਦੇ ਹਨ ਕਿ ਟਰਾਂਸਪੋਰਟ ਸਾਰੀ ਦੀ ਸਾਰੀ

[ਸਰਦਾਰ ਬਲਵੰਤ ਸਿੰਘ]

ਨੈਸ਼ਨਲਾਈਜ਼ ਹੋਣੀ ਚਾਹੀਦੀ ਹੈ ਮੈਂ ਕਹਿੰਦਾ ਹਾਂ ਕਿ ਟਰਾਂਸਪੋਰਟ ਤੇ ਉਨ੍ਹਾਂ ਲੋਕਾਂ ਦਾ ਸਰਮਾਇਆ ਲਗਿਆ ਹੋਇਆ ਹੈ ਜਿਨ੍ਹਾਂ ਨੇ ਸ਼ੁਰੂ ਸ਼ੁਰੂ ਵਿਚ ਆਪਣੀ 10—10 ਘੁਮਾਂ ਜ਼ਮੀਨ ਵੇਚ ਕੇ ਲਾਰੀਆਂ ਖਰੀਦੀਆਂ ਅਤੇ ਫੇਰ ਟਰਾਂਸਪੋਰਟ ਕੰਪਨੀਆਂ ਵਿਚ ਹਿੱਸਾ ਪਇਆ। ਪੰਜਾਬ ਵਿੱਚ ਟਰਾਂਸਪੋਟ ਗਰੀਬ ਜ਼ਿਮੀਦਾਰਾਂ ਨੇ ਹੀ ਲਿਆਂਦੀ ਹੈ, ਇਸ ਲਈ ਮੈਂ ਸਮਝਦਾ ਹਾਂ ਕਿ ਇਹ ਇਹ ਨੈਸ਼ਨਲਾਈਜ਼ ਨਹੀਂ ਹੋਣੀ ਚਾਹੀਦੀ। ਜਿਹੜੇ ਪੇਂਡੂਆਂ ਦੇ ਹਿਤੈਸ਼ੀ ਹੋਣਗੇ ਉਹ ਕਦੇ ਵੀ ਟਰਾਂਸਪੋਰਟ ਦੇ ਨੈਸ਼ਨਲਾਈਜ਼ ਕਰਨ ਦੇ ਹਕ ਵਿਚ ਨਹੀਂ ਹੋ ਸਕਦੇ।

ਚੌਧਰੀ ਦਰਸ਼ਨ ਸਿੰਘ (ਨਕੋਦਰ) : ਡਿਪਟੀ ਸਪੀਕਰ ਸਾਹਿਬਾ, ਮੈਂ ਕਰਾਪ ਸੈਂਸ ਬਿਲ ਤੇ ਆਪਣੇ ਵਿਚਾਰ ਰਖਣ ਵਾਸਤੇ ਖੜਾ ਹੋਇਆ ਹਾਂ। ਮੇਰਾ ਖਿਆਲ ਸੀ ਕਿ ਮਾਲ ਮੰਤਰੀ ਜੀ ਆਪਣੇ ਨਾਲ ਦੇ ਕਾਂਗ੍ਰਸੀਆਂ ਦੇ ਵਿਚਾਰ ਸੁਣ ਕੇ ਇਸ ਬਿਲ ਨੂੰ ਵਾਪਸ ਲੈ ਲੈਂਦੇ। ਪਰ ਇਹ ਬਿਲ ਜਦੋਂ ਕਿ ਸਦਨ ਦੇ ਸਾਹਮਣੇ ਆਇਆ ਹੈ ਤਾਂ ਮੇਰਾ ਫਰਜ਼ ਹੋ ਜਾਂਦਾ ਹੈ ਕਿ ਮੈਂ ਜ਼ਿਮੀਦਾਰਾਂ ਦੇ ਗਰੀਵੈਨਸਿਜ਼ ਸਦਨ ਦੇ ਸਾਹਮਣੇ ਰੱਖਾਂ। ਮੈਂ ਇਸ ਬਿਲ ਦੀ ਮੁਖਾਲਫਤ ਵੀ ਨਹੀਂ ਕਰਨੀ, ਨਾਲ ਹੀ ਹੋ ਸਕਦਾ ਹੈ ਕਿ ਮੈਂ ਇਸ ਦੀ ਤਾਈਦ ਵੀ ਨਾ ਕਰ ਸਕਾਂ। ਮਾਲ ਮੰਤਰੀ ਜੀ ਨੇ ਇਸ ਨੂੰ ਪਾਸ ਕਰਾਉਣ ਲਈ ਐਮਰਜੈਂਸੀ ਦਾ ਵਾਸਤਾ ਪਾਇਆ ਹੈ, ਲਦਾਖ ਤੇ ਨੇਫਾ ਦੀਆਂ ਸਰਹਦਾਂ ਤੇ ਲੜਨ ਵਾਲੇ ਨੌਜਵਾਨਾਂ ਦਾ ਵਾਸਤਾ ਪਾਇਆ ਹੈ। ਇਹੋ ਨਹੀਂ, ਉਨ੍ਹਾਂ ਨੇ ਸਰਹਦਾਂ ਤੇ ਸ਼ਹੀਦ ਹੋਣ ਵਾਲੇ ਨੌਜਵਾਨਾਂ ਦੀ ਯਾਦਗਾਰ ਅਤੇ ਉਨ੍ਹਾਂ ਦੇ ਬਚਿਆਂ ਦੀ ਤਾਲੀਮ ਦਾ ਵੀ ਵਾਸਤਾ ਦਿੱਤਾ। ਇਹ ਗੱਲ ਮੈਂ ਮੰਨਦਾ ਹਾਂ ਕਿ ਦੇਸ਼ ਤੇ ਐਮਰਜੈਂਸੀ ਹੈ ਅਤੇ ਐਮਰਜੈਂਸੀ ਵਿਚ ਦੇਸ਼ ਦੀ ਰਖਿਆ ਵਾਸਤੇ ਅਤੇ ਸ਼ਹੀਦ ਹੋਏ ਨੌਜਵਾਨਾਂ ਦੇ ਪਰਵਾਰਾਂ ਦੀ ਦੇਖ ਭਾਲ ਤੇ ਉਨ੍ਹਾਂ ਦੇ ਬਚਿਆਂ ਦੀ ਪੜ੍ਹਾਈ ਵਾਸਤੇ ਪੈਸੇ ਦੀ ਲੋੜ ਹੈ। ਪਰ ਮੈਂ ਹੈਰਾਨ ਤਾਂ ਇਸ ਗੱਲ ਤੋਂ ਹਾਂ ਕਿ ਇਹ ਟੈਕਸ ਉਨ੍ਹਾਂ ਤੇ ਲਗਾਇਆ ਜਾ ਰਿਹਾ ਹੈ ਜਿਹੜੇ ਕਿ ਜ਼ਿਮੀਂਦਾਰ ਹਨ। ਇਹ ਉਹ ਜ਼ਿਮੀਂਦਾਰ ਹਨ ਜਿਨ੍ਹਾਂ ਦੇ ਨੌਜਵਾਨ ਬਚੇ ਸਰਹੱਦਾਂ ਤੇ ਬੈਠੇ ਅਜੇ ਇਸ ਦੇਸ਼ ਦੀ ਰਾਖੀ ਕਰ ਰਹੇ ਹਨ, ਇਹ ਟੈਕਸ ਮਹਿਜ਼ ਗਰੀਬ ਜ਼ਿਮੀਦਾਰਾਂ ਤੇ ਲਗਾਇਆ ਜਾ ਰਿਹਾ ਹੈ ਜਿਨ੍ਹਾਂ ਦੀ ਕਿ ਅਸੀਂ ਦੇਖ ਭਾਲ ਕਰਨੀ ਹੈ। ਉਨ੍ਹਾਂ ਦੇ ਬੱਚੇ ਹਿਮਾਲੀਆ ਦੀ ਬਰਫਾਨੀ ਚੋਟੀਆਂ ਤੇ ਬੈਠੇ ਜਦੋਂ ਇਸ ਦੇਸ਼ ਦੀ ਰਾਖੀ ਕਰ ਰਹੇ ਹਨ, ਅਸੀਂ ਉਨ੍ਹਾਂ ਤੇ ਬੈਠੇ ਟੈਕਸ ਲਾ ਰਹੇ ਹਾਂ। ਗਰੀਬ ਜ਼ਿਮੀਦਾਰ ਤੇ ਤਾਂ ਅੱਗੇ ਹੀ ਟੈਕਸਾਂ ਦਾ ਇਤਨਾ ਭਾਰ ਹੈ ਕਿ ਉਹ 5 ਕਰੋੜ ਰੁਪਏ ਦੇ ਕਰੀਬ ਇਸ ਸਰਕਾਰ ਨੂੰ ਦਿੰਦਾ ਹੈ ਪਰ ਹੁਣ ਹੋਰ ਟੈਕਸ ਲਾ ਕੇ ਅਜੀਂ ਇਸ ਵਿਚ ਵੀ ਵਾਧਾ ਕਰ ਰਹੇ ਹਾਂ।

ਡਿਪਟੀ ਸਪੀਕਰ ਸਾਹਿਬਾ, ਗਰੀਬ ਜ਼ਿਮੀਂਦਾਰ ਨੇ 5 ਕਰੋੜ ਰੁਪਏ ਵਿੱਚ 3 ਕਰੋੜ ਦੇ ਕਰੀਬ ਨੇਸ਼ਨਲ ਡਿਫੈਂਨਸ ਫੰਡ ਲਈ ਦਿਤਾ ਹੈ। ਇਹ ਦੋ ਕਰੋੜ ਦੇ ਕਰੀਬ ਪੰਚਾਇਤਾਂ ਰਾਹੀਂ ਅਤੇ ਇਕ ਕਰੋੜ ਮਾਰਕਿਟ ਕਮੇਟੀਆਂ ਵਿਚ ਜਿਹੜਾ ਜ਼ਿਮੀਂਦਾਰਾਂ ਦਾ ਰੁਪਿਆ ਸੀ ਉਨ੍ਹਾਂ ਰਾਹੀਂ ਇਸ ਸਰਕਾਰ ਦੇ ਖਜ਼ਾਨੇ ਵਿਚ ਆਇਆ ਹੈ ਜਿਹੜੇ ਅਗੋਂ ਲਈ ਟੈਕਸ ਲਗਾਏ ਜਾ ਰਹੇ ਹਨ ਉਨ੍ਹਾਂ ਦਾ ਜ਼ਿਆਦਾ ਬੋਝ ਜ਼ਿਮੀਂਦਾਰਾਂ ਤੇ ਹੀ ਹੈ, ਉਹ ਜ਼ਿਮੀਂਦਾਰ ਜਿਸ ਦੇ ਵਿਚ ਕਿ ਟੈਕਸ ਦੇਣ ਦੀ ਹੋਰ ਕਪੈਸਟੀ ਹੀ ਨਹੀਂ ਹੈ। ਮੈਂ ਹੈਰਾਨ ਹਾਂ ਕਿ ਟੈਕਸ ਲਾਉਣ ਵਾਲੇ ਮੰਤਰੀ ਅਤੇ ਮੰਤਰੀ ਮੰਡਲ ਦੇ ਮੁਖ ਦੋਵੇਂ ਹੀ ਜ਼ਿਮੀਂਦਾਰ ਹਨ। ਮੁਖ ਮੰਤਰੀ ਜੀ ਦੀ ਤਾਂ ਇਹ ਜਸਟੀਫੀਕੇਸ਼ਨ ਹੋ ਸਕਦੀ ਹੈ ਕਿ ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ 16

ਸਾਲ ਅਮਰੀਕਾ ਵਿਚ ਗੁਜ਼ਾਰੇ ਹਨ । ਅਤੇ ਹੋ ਸਕਦਾ ਹੈ ਕਿ ਉਹ ਜ਼ਿਮੀਦਾਰਾਂ ਦੀਆਂ ਮੁਸੀਬਤਾਂ ਤੋਂ ਐਨੇ ਵਾਕਫ ਨਾ ਹੋਣ । ਉਨ੍ਹਾਂ ਬਾਰੇ ਤਾਂ ਇਹ ਜਸਟੀਫਿਕੇਸ਼ਨ ਹੋ ਸਕਦੀ ਹੈ। ਪਰ ਮੈਂ ਹੈਰਾਨ ਹਾਂ ਕਿ ਮਾਲ ਮੰਤਰੀ ਵਰਗੇ ਸਦੱਸ ਵੀ, ਜਿਹੜੇ ਕਿ ਜ਼ਿਮੀਂਦਾਰਾਂ ਦੇ ਖੂਨ ਨਾਲ ਤਅੱਲੁਕ ਰਖਦੇ ਹਨ ਅਤੇ ਜ਼ਿਮੀਦਾਰਾਂ ਦੀ ਮੁਸੀਬਤਾਂ ਨੂੰ ਸਮਝਦੇ ਹੋਏ ਵੀ ਟੈਕਸ ਤੇ ਟੈਕਸ ਲਾਉਂਦੇ ਜਾਂ ਰਹੇ ਹਨ। ਮੈਨੂੰ ਉਨ੍ਹਾਂ ਦੀ ਇਹ ਗੱਲ ਵੇਖਦੇ ਹੋਏ ਇਕ ਪੰਜਾਬੀ ਦੀ ਕਹਾਵਤ ਯਾਦ ਆ ਗਈ ਹੈ ਕਿ ਕੁਕੜ ਕਾਂ ਕੰਬੋ ਕਬੀਲਾ ਪਾਲਦਾ, ਜੱਟ ਮੈਂਹਾ ਸੰਸਾਰ ਕਬੀਲਾ ਗਾਲਦਾ । ਇਹ ਕਹਾਵਤ ਸਿਆਣਿਆਂ ਨੇ ਅਜ਼ਮਾਉਣ ਤੋਂ ਬਾਅਦ ਕਹੀ ਹੈ । ਇਹੋ ਹਾਲ ਸਾਡੇ ਮਾਲ ਮੰਤਰੀ ਜੀ ਦਾ ਹੈ। ਜੇ ਉਹ ਜ਼ਿਮੀਦਾਰਾਂ ਦਾ ਇਤਨਾ ਹੀ ਖਿਆਲ ਰਖਦੇ ਹਨ ਤਾਂ ਉਹ ਇਸ ਤਰ੍ਹਾਂ ਦੇ ਜ਼ਿਮੀਦਾਰਾਂ ਤੇ ਟੈਕਸਾਂ ਦੇ ਬਿਲ ਨਾ ਲਿਆਉਣ ।

ਸਰਦਾਰ ਲਛਮਣ ਸਿੰਘ ਗਿੱਲ : ਸਰਦਾਰ ਜੀ, ਵਜ਼ੀਰੀਆਂ ਸਭ ਕੁਝ ਕਰਾ ਦਿੰਦੀਆਂ ਹਨ ।

ਚੌਧਰੀ ਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬਾ, 1887 ਵਿਚ ਜਦੋਂ ਲੈਂਡ ਰੈਵੀਨਿਊ ਐਕਟ ਬਣਿਆ ਉਸ ਵੇਲੇ ਜ਼ਿਮੀਂਦਾਰਾਂ ਤੇ ਟੈਕਸ ਅਰਥਾਤ, ਮੁਆਮਲਾ ਵਗੈਰਾ ਲਾਇਆ ਗਿਆ ਤਾਂ ਉਨ੍ਹਾਂ ਦਿਨਾਂ ਵਿਚ ਜ਼ਿਮੀਦਾਰ ਦੀ ਉਪਜ ਬੜੀ ਘਟ ਹੁੰਦੀ ਸੀ ਅਤੇ ਜ਼ਿਮੀਂਦਾਰ ਦਿਨ ਬਦਿਨ ਗਰੀਬ ਹੁੰਦਾ ਹੀ ਚਲਾ ਗਿਆ । ਜਿਸ ਦਾ ਨਤੀਜਾ ਇਹ ਹੋਇਆ ਕਿ ਲੱਖਾਂ ਏਕੜ ਜ਼ਮੀਨ ਸ਼ਾਹੂਕਾਰਾਂ ਤੇ ਬਣੀਆਂ ਦੇ ਪੰਜੇ ਵਿਚ ਚਲੀ ਗਈ । ਫਿਰ ਸਰ ਛੋਟੂ ਰਾਮ ਵੇਲੇ ਇਕ ਐਸਾ ਕਾਨੂੰਨ ਬਣਾਇਆ ਗਿਆ ਕਿ ਇਹ ਲੱਖਾਂ ਏਕੜ ਜ਼ਮੀਨ ਜਿਹੜੀ ਕਿ ਸ਼ਾਹਕਾਰਾਂ ਦੇ ਪਾਸ ਰਹਿਨ ਸੀ ਮੁੜ ਜ਼ਿਮੀਦਾਰਾਂ ਪਾਸ ਆ ਗਈ । ਡਿਪਟੀ ਸਪੀਕਰ ਸਾਹਿਬਾ, ਸ਼ਾਇਦ ਤੁਹਾਨੂੰ ਉਹ ਸਮਾਂ ਯਾਦ ਹੋਵੇ ਜਦੋਂ ਕਿ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਚਾਚਾ ਸਰਦਾਰ ਅਜੀਤ ਸਿੰਘ ਨੇ ਇਕ ਨਾਅਰਾ ਲਾਇਆ ਸੀ 'ਕਿਪਗੜੀ ਸੰਭਾਲ ਓਏ ਜੱਟਾ, ਪਗੜੀ ਸੰਭਾਲ ਓਏ' । ਪਰ ਅੱਜ ਦੀ ਤਰੀਖ ਤੋਂ ਮੈਂ ਹੈਰਾਨ ਹਾਂ ਕਿ ਜ਼ਿਮੀਂਦਾਰ ਦੀ ਪਗੜੀ ਤਾਂ ਕੀ, ਉਸ ਦੇ ਸਾਰੇ ਕਪੜੇ ਟੈਕਸਾਂ ਰਾਹੀਂ ਉਤਾਰੇ ਜਾ ਚੁਕੇ ਹਨ ਅਤੇ ਜਿਹੜਾ ਘਰ ਘਾਟ ਰਹਿ ਗਿਆ ਸੀ ਉਹ ਇਸ ਬਿਲ ਰਾਹੀਂ ਖੋਹਿਆ ਜਾ ਰਿਹਾ ਹੈ । ਜੇਕਰ ਮਾਲ ਮੰਤਰੀ ਜੀ ਲੈਂਡ ਰੈਵੀਨਿਊ ਦੇ ਆਂਕੜੇ ਵੇਖਣ ਜਿਹੜਾ ਕਿ ਬਕਾਇਆ ਹੈ ਤਾਂ ਪਤਾ ਲੱਗੇਗਾ ਕਿ ਤਕਰੀਬਨ 6 ਕਰੋੜ ਰੁਪਿਆ ਲੈਂਡ ਰੈਵੀਨਿਊ ਦਾ ਏਰੀਅਰਜ਼ ਵਿਚ ਹੈ । ਇਹ ਅਜੇ ਜ਼ਿਮੀਦਾਰ ਨੇ ਦੇਣਾ ਹੈ ਅਤੇ ਤਕਰੀਬਨ 11 ਕਰੋੜ ਰੁਪਿਆ ਐਸਾ ਹੈ ਜਿਹੜ ਜ਼ਿਮੀਦਾਰ ਨੇ ਕੋਆਪਰੇਟਿਵ ਸੁਸਾਈਟੀਆਂ ਦਾ ਅਦਾ ਕਰਨਾ ਹੈ । ਇਸ ਤਰ੍ਹਾਂ ਇਹ ਕੋਈ 17 ਕਰੋੜ ਰੁਪਏ ਦਾ ਕਰਜ਼ ਹੈ ਜਿਸ ਦੇ ਥੱਲੇ ਜ਼ਿਮੀਂਦਾਰ ਅਜੇ ਦਬਿਆ ਹੋਇਆ ਹੈ । ਇਸ ਤੋਂ ਇਲਾਵਾ 6 ਕਰੋੜ ਰੁਪਏ ਦਾ ਪੀਨਲ ਇੰਟਰੈਸਟ ਹੈ ਜਿਹੜਾ ਕਿ ਗਵਰਮੈਂਟ ਜ਼ਿਮੀਦਾਰਾਂ ਤੋਂ ਲੈ ਰਹੀ ਹੈ । ਇਸ ਤਰ੍ਹਾਂ ਦਾ ਇੰਟਰੈਸਟ ਅੱਜ ਤਾਈਂ ਕਿਸੇ ਸ਼ਾਹੂਕਾਰ ਜਾਂ ਬਣੀਏ ਨੇ ਵੀ ਚਾਰਜ ਨਹੀਂ ਕੀਤਾ ਪਰ ਅੱਜ ਇਹ ਜ਼ਿਮੀਦਾਰਾਂ ਤੋਂ ਪੀਨਲ ਰੇਂਟ ਦੀ ਸ਼ਕਲ ਵਿਚ ਚਾਰਜ ਕੀਤਾ ਜਾ ਰਿਹਾ ਹੈ । 1887 ਤੋਂ ਬਾਦ ਕੋਈ ਐਸਾ ਐਕਟ ਨਹੀਂ ਆਇਆ ਅੰਗਰੇਜ਼ਾਂ ਵੇਲੇ ਜਿਸ ਰਾਹੀਂ ਸਿੱਧਾ ਜ਼ਿਮੀਦਾਰ ਤੋਂ ਇੰਟਰੈਸਟ ਮੰਗਿਆ ਗਿਆ ਹੋਵੇ । ਤਰ ਆਜ਼ਦੀ ਮਿਲਣ ਤੋਂ ਬਆਦ 6 ਐਕਟ 15 ਸਾਲਾਂ ਵਿਚ ਐਸੇ ਪਾਸ ਕੀਤੇ ਗਏ ਹਨ ਜਿਨ੍ਹਾਂ ਦਾ ਜ਼ਿਮੀਦਾਰ ਤੇ ਸਿੱਧਾ ਅਸਰ ਹੈ ਅਤੇ ਦਿਨ ਬਦਿਨ ਇਹ ਟੈਕਸਾਂ ਦਾ ਬੋਝ ਸਿੱਧਾ ਜ਼ਿਮੀਦਾਰ ਤੇ ਹੀ ਪੈਂਦਾ ਜਾ ਰਿਹਾ ਹੈ । 1954 ਵਿਚ ਸਰਚਾਰਜ ਐਕਟ ਪਾਸ ਕੀਤਾ ਗਿਆ, 1955 ਵਿਚ ਸਪੈਸ਼ਲ ਅਸੈਸਮੈਂਟ ਐਕਟ ਪਾਸ

[ਚੌਧਰੀ ਦਰਸ਼ਨ ਸਿੰਘ]

ਹੋਇਆ, 1956 ਵਿਚ ਸਪੈਸ਼ਲ ਸਰਚਾਰਜ ਬਿਲ ਪਾਸ ਹੋਇਆ, 1960 ਵਿਚ ਐਡੀਸ਼ਨਲ ਸਰਚਾਰਜ ਪਾਸ ਹੋਇਆ ਫੇਰ ਜ਼ਿਮੀਦਾਰਾਂ ਤੇ ਪੰਜਾਬੀ ਯੂਨੀਵਰਸਟੀ ਸੈੱਸ ਲਾਈ ਗਈ, ਟੈਂਪਰੇਰੀ ਟੈਕਸੇਸ਼ਨ ਕੀਤਾ ਗਈ ਅਤੇ ਅੱਜ ਇਹ ਕਮਰਸ਼ਲ ਕਰਾਪ ਬਿਲ ਪਾਸ ਕੀਤਾ ਜਾ ਰਿਹਾ ਹੈ। ਮੈਂ ਹੈਰਾਨ ਹਾਂ ਕਿ ਜ਼ਿਮੀਦਾਰਾਂ ਦੀ ਇਤਨੀ ਗਾੜ੍ਹੇ ਪਸੀਨੇ ਦੀ ਕਮਾਈ ਕਿਸ ਤਰ੍ਹਾਂ ਟੈਕਸਾਂ ਰਾਹੀਂ ਲੁੱਟੀ ਜਾ ਰਹੀ ਹੈ। ਜਿਹੜੀ ਥੋੜੀ ਬਹੁਤ ਜ਼ਿਮੀਦਾਰ ਅੱਗੇ ਰੋਟੀ ਖਾਂਦਾ ਵੀ ਸੀ ਉਹ ਵੀ ਹੁਣ ਖਾਣ ਤੋਂ ਰਹਿ ਜਾਵੇਗਾ 1947 ਵਿਚ ਜਦੋਂ ਆਜ਼ਾਦੀ ਮਿਲੀ ਤਾਂ ਕਾਂਗ੍ਰਸ ਸਰਕਾਰ ਨੇ ਸਭ ਤੋਂ ਮਹਿਲਾਂ ਇਹ ਨਾਰਾ ਲਾਇਆ ਸੀ ਕਿ ਜ਼ਿਮੀਦਾਰ ਦੀ ਰਖਸ਼ਾ ਕੀਤੀ ਜਾਵੇਗੀ ਅਤੇ ਜ਼ਿਮੀਂਦਾਰ ਨੂੰ ਹਰ ਤਰ੍ਹਾਂ ਦੀ ਸਹੂਲਤ ਵੀ ਦਿੱਤੀ ਜਾਵੇਗੀ।

12-00 Noon

ਲੇਕਿਨ ਅੱਜ ਉਨ੍ਹਾਂ ਤੇ ਟੈਕਸ ਲਾਉਣ ਵਾਲੀ ਵੀ ਆਪਣੀ ਸਰਕਾਰ ਹੀ ਹੈ। ਇਸ ਦੇ ਵਿਚ ਜਿਹੜੀ ਇਹ ਅਮੈਂਡਮੈਂਟ ਦਿੱਤੀ ਗਈ ਹੈ, ਉਸ ਨਾਲ ਕੁਰਪਸ਼ਨ ਵਧੇ ਗੀ, ਔਰ ਪਟਵਾਰੀ ਜਿਹੜਾ ਅੱਗੇ ਹੀ ਕੁਰਪਟ ਹੁੰਦਾ ਹੈ, ਉਸ ਨੂੰ ਹੋਰ ਵੀ ਲਾਲਚ ਵਧ ਜਾਏਗਾ। ਅਤੇ ਜ਼ਿਮੀਦਾਰ ਨੂੰ ਚੰਗਾ, ਜਾਂ ਮਾੜਾ ਲਾਲਚ ਦੇਣਾ ਪਵੇ ਗਾ।

ਤਹਿਸੀਲ ਜਾਲੰਧਰ ਵਿਚ ਗੇਂਦਾ ਸਿੰਘ ਘੜ੍ਹਿਆਲ ਪਿੰਡ ਦਾ ਨੰਬਰਦਾਰ ਹੈ। 70 ਸਾਲ ਉਸ ਦੀ ਉਮਰ ਹੈ, ਤੇ ਰਿਟਾਇਰਡ ਸੂਬੇਦਾਰ ਹੈ। ਉਸ ਨੇ ਸਾਰਾ ਮਾਲੀਆ ਅਦਾ ਕਰ ਦਿੱਤਾ ਹੋਇਆ ਸੀ ਪਰ ਤਹਿਸੀਲਦਾਰ ਨੇ ਉਸ ਦੇ ਅਗੇਂਸਟ ਵਾਰੰਟ ਸਾਰੀ ਕਰ ਦਿਤੇ। ਉਸ ਨੇ ਕਿਹਾ ਕਿ ਮੇਰਾ ਅਕਾਉਂਟ ਚੈਕ ਕਰ ਲਉ, ਮੈਂ ਮਾਲੀਆ ਅਦਾ ਕਰ ਦਿੱਤਾ ਹੈ। ਪਰ ਉਸ ਦੀ ਇਕ ਵੀ ਗੱਲ ਨਹੀਂ ਸੁਣੀ ਅਤੇ ਉਸ ਨੂੰ ਹਵਾਲਾਤ ਦੇ ਵਿਚ ਡਕ ਦਿੱਤਾ। ਮੇਰਾ ਮਤਲਬ ਇਹ ਹੈ ਕਿ ਇਸ ਅਮੈਂਡਮੈਂਟ ਨਾਲ ਕੁਰਪਸ਼ਨ ਵਧੇਗੀ।

ਦੂਜੀ ਮਿਸਾਲ ਇਕ ਹੋਰ ਹੈ। ਇਕ ਨੰਬਰਦਾਰ ਤੋਂ 650 ਰੁਪਏ ਵਸੂਲ ਕੀਤੇ ਗਏ ਔਰ ਸਿਰਫ 50 ਖਜ਼ਾਨੇ ਵਿਚ ਜਮਾਂ ਕੀਤੇ ਗਏ। ਜਿਹੜੀ ਰਸੀਦ ਸੀ ਉਹ 650 ਦੀ ਦੇ ਦਿਤੀ। ਪਰ ਪਟਵਾਰੀ ਦੇ ਖਿਲਾਫ ਕੋਈ ਕੇਸ ਦਾਇਰ ਨਹੀਂ ਕੀਤਾ ਗਿਆ। ਬਾਅਦ ਵਿਚ ਇਕ 600 ਦਾ ਪਰਨੋਟ ਨੰਬਰਦਾਰ ਦੇ ਨਾਉਂ ਲਿਖ ਦਿਤਾ ਗਿਆ ਜਿਹੜਾ ਕਿ ਉਸ ਤੋਂ ਵਸੂਲ ਕੀਤਾ ਗਿਆ। ਮੈਂ ਚਾਹੁੰਦਾ ਹਾਂ ਕਿ ਐਸੇ ਪਟਵਾਰੀਆਂ ਨੂੰ ਕੱਢ ਦੇਣਾ ਚਾਹੀਦਾ ਹੈ।

ਹੁਣ ਮੈਂ ਕਨਕਰੀਟ ਸਜੈਸ਼ਨ ਟੈਕਸੇਸ਼ਨ ਨੂੰ ਇਵੇਡ ਕਰਨ ਦੇ ਖਿਲਾਫ ਕੁਝ ਰਖਣਾ ਚਾਹੁੰਦਾ ਹਾਂ ਕਿਉਂ ਕਿ ਅੱਜ ਕਰੋੜਾਂ ਰੁਪਏ ਦੀ ਸੇਲਜ਼ ਟੈਕਸ ਦੀ ਚੋਰੀ ਹੋ ਰਹੀ ਹੈ।

ਜੇ ਸਰਕਾਰ ਆਨੈਸਟ ਆਦਮੀਆਂ ਨੂੰ ਰਖੇ ਤਾਂ ਕਰੋੜਾਂ ਰੁਪਏ ਦੀ ਆਮਦਨ ਹੋ ਸਕਦੀ ਹੈ।

ਜੇ ਟਰਾਂਸਪੋਰਟ ਦੀ ਨੈਸ਼ਨਲਾਈਜ਼ੇਸ਼ਨ ਕਰ ਦਿਤੀ ਜਾਏ ਤਾਂ ਬਹੁਤ ਫਾਇਦਾ ਹੋ ਸਕਦਾ ਹੈ। ਤਾਲਿਬ ਸਾਹਿਬ ਨੇ ਬੋਲਦਿਆਂ ਕਿਹਾ ਸੀ ਕਿ ਟਰਾਂਸਪੋਰਟ ਦੀ ਨੈਸ਼ਨਲਾਈ-ਜ਼ੇਸ਼ਨ ਕਾਇਮ ਨਹੀਂ ਹੋਈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਦ 50-50 ਕਾਮਯਾਬ ਹੋ ਸਕਦੀ ਹੈ ਤਾਂ ਜੇ ਕਰ ਪੂਰੀ ਕਰ ਦਿਤੀ ਜਾਵੇ ਤਾਂ ਕਿਉਂ ਨਹੀਂ ਹੋਵੇਗੀ। ਜ਼ਰੂਰ ਹੋ ਸਕਦੀ ਹੈ।

ਇਸੇ ਤਰਾਂ ਇਲੈਕਟਰੀਸਿਟੀ ਦੀ ਕਰੋੜਾਂ ਰੁਪਏ ਦੀ ਚੋਰੀ ਹੋ ਰਹੀ ਹੈ, ਉਸ ਨੂੰ ਰਕਣ ਦੀ ਲੋੜ ਹੈ। ਹਰ ਇਲੈਕਟਰੀਸਿਟੀ ਅਫਸਰ ਦੇ ਘਰ ਬਗੈਰ ਪੈਸੇ ਦੇਣ ਤੋਂ ਬਿਜਲੀ ਵਰਤੀ ਜਾ ਰਹੀ ਹੈ। ਇਸ ਚੋਰੀ ਦਾ ਨਤੀਜਾ ਇਹ ਹੁੰਦਾ ਹੈ ਕਿ ਸਟੇਟ ਐਕਸਚੇਕਰ ਦਾ ਨੁਕਸਾਨ ਹੁੰਦਾ ਹੈ।

ਇਕ ਚੀਜ਼ ਵੱਲ ਮੈਂ ਸਰਕਾਰ ਦਾ ਧਿਆਨ ਖਾਸ ਤੌਰ ਤੇ ਦਿਵਾਉਣਾ ਚਾਹੁੰਦਾ ਹਾਂ ਅਤੇ ਉਹ ਇਹ ਹੈ ਕਿ 200 ਦੇ ਕਰੀਬ ਅਫਸਰਾਨ ਅਜਿਹੇ ਹਨ ਜਿਨ੍ਹਾਂ ਦੀ ਪੋਸਟਸ ਆਰ ਵੇਰੀ ਮਚ ਅਨ-ਨੇਸੇਸਰੀ ਅਤੇ ਹੋਰ ਵੀ ਕਈ ਕ੍ਰੀਏਟ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਦੇ ਗ੍ਰੇਡ ਹਨ 1,000 ਤੋਂ ਲੈ ਕੇ 1,500 ਤਕ। ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਵਡਿਆਂ ਵਡਿਆਂ ਦੀਆਂ ਤਾਂ ਪੋਸਟਾਂ ਇਨਕਰੀਜ਼ ਹੁੰਦੀਆਂ ਜਾ ਰਹੀਆਂ ਹਨ ਔਰ ਕਟੌਤੀ ਕਰ ਦਿਤੀ ਚਪੜਾਸੀਆਂ ਦੀਆਂ ਪੋਸਟਾਂ ਦੀ ਅਤੇ ਕਲਾਸ III ਐਂਪਲਾਈਜ਼ ਦੀਆਂ ਪੋਸਟਾਂ ਦੀ ਜੇ ਵਡੀਆਂ ਪੋਸਟਾਂ ਦੀ ਰਿਡਕਸ਼ਨ ਕਰ ਦਿਤੀ ਜਾਵੇ ਤਾਂ ਇਕ ਕਰੋੜ ਦੇ ਕਰੀਬ ਰੁਪਿਆ ਬਚਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਹੋਰ ਵੀ ਕਈ ਗੱਲਾਂ ਐਸੀਆਂ ਹਨ ਕਿ ਜਿਨਾਂ ਤੇ ਗੌਰਮਿੰਟ ਜੇ ਗੌਰ ਕਰਦੀ ਤਾਂ ਬਚਤ ਹੋ ਸਕਦੀ ਸੀ। ਜਿਵੇਂ ਕਿ 24 ਲੱਖ ਰੁਪਿਆ ਕਿਸੇ ਇੰਟਰੈਸਟਿਡ ਪਾਰਟੀ ਨੂੰ ਦੇ ਦਿਤਾ ਗਿਆ। ਜੇ ਉਹ ਨਾ ਦਿਤਾ ਜਾਂਦਾ ਤਾਂ ਬੱਚਤ ਹੋ ਸਕਦੀ ਸੀ।

ਇਕ ਗੱਲ ਪ੍ਰੀਵੀ ਪਰਸਾਂ ਬਾਰੇ ਮੈਂ ਕਹਾਂ ਗਾ। ਸੋਸ਼ਲਿਸਟਿਕ ਪੈਟਰਨ ਆਫ਼ ਸੁਸਾਇਟੀ ਬਣਾਉਣ ਦਾ ਜਦ ਖਿਆਲ ਹੋਵੇ ਉਸ ਵੇਲੇ ਰਾਜਿਆਂ ਨੂੰ ਪ੍ਰੀਵੀ ਪਰਸ ਦੇਣਾ ਅੱਛੀ ਬਾਤ ਨਹੀਂ। 8 ਲੱਖ ਰੁਪਿਆ ਪ੍ਰੀਵੀ ਪਰਸਾਂ ਦੇ ਤੌਰ ਤੇ ਔਰ ਡੇਢ ਲਖ ਰੁਪਿਆ ਇਕ ਅਜਿਹੇ ਰਾਜੇ ਨੂੰ ਜਿਸ ਬਾਰੇ ਕਿਹਾ ਗਿਆ ਹੈ ਕਿ ਉਹ ਜੰਗੇ ਆਜ਼ਾਦੀ ਵਿਚ ਹਿਸਾ ਲੈਂਦਾ ਰਿਹਾ ਦੇਣਾ ਮੈਂ ਸਮਝਦਾ ਹਾਂ ਕਿ ਕੋਈ ਸੋਸ਼ਲਿਸਟਿਕ ਪੈਟਰਨ ਆਫ ਸੁਸਾਇਟੀ ਵਾਲੀ ਗੱਲ ਨਹੀਂ ਰਹਿੰਦੀ।

**ਡਿਪਟੀ ਸਪੀਕਰ** : ਤੁਸੀਂ ਰੈਲੇਵੇਂਟ ਬੋਲੋ। (The hon. Member should try to be relevant.)

**ਚੌਧਰੀ ਦਰਸ਼ਨ ਸਿੰਘ** : ਮੈਂ ਰੈਲੇਵੇਂਟ ਹੋ ਜਾਂਦਾ ਹਾਂ। ਜੇ ਇਹ ਪੈਸਾ ਰਾਜਿਆਂ ਨੂੰ ਨਾ ਦਿਤਾ ਜਾਂਦਾ ਤਾਂ ਅੱਜ ਗਰੀਬ ਲੋਕਾਂ ਉਤੇ ਟੈਕਸ ਲਗਾਉਣ ਦੀ ਲੋੜ ਨਾ ਪੈਂਦੀ। ਹੁਣ ਜ਼ਿਮੀਦਾਰ ਦੇ ਸਬਰ ਦਾ ਪੈਮਾਨਾ ਲਬਰੇਜ਼ ਹੋ ਗਿਆ ਹੈ ਔਰ ਉਹ ਬੇਬਸ ਹੈ। ਉਹ ਜਾਣ ਗਿਆ ਹੈ ਕਿ ਜਿਸ ਖੇਤ ਦੇ ਵਿਚ ਉਹ ਗੰਦਮ ਬੀਜਦਾ ਹੈ ਉਸ ਖੇਤ ਤੋਂ ਰੋਟੀ ਨਹੀਂ ਮਿਲਣੀ, ਅਤੇ ਜਿਸ ਦੇ ਵਿਚ ਕਪਾਹ ਬੀਜਦਾ ਹੈ, ਉਸ ਤੋਂ ਕਪੜਾ ਨਹੀਂ ਮਿਲਣਾ ਤਾਂ ਉਹ ਕਿਉਂ ਬੀਜੇ ਗਾ। ਕਿਹਾ ਹੈ ਕਿ--

ਜਿਸ ਖੇਤ ਸੇ ਦਹਿਕਾਂ ਕੋ ਮੁਯੱਸਰ ਨਾ ਹੋ ਰੋਟੀ।
ਉਸ ਖੇਤ ਕੇ ਹਰ ਖੋਸ਼ਾਏ ਗੰਦਮ ਕੋ ਜਲਾ ਦੋ।

ਡਿਪਟੀ ਸਪੀਕਰ ਸਾਹਿਬਾ, ਕਾਮਰੇਡ ਰਾਮ ਕਿਸ਼ਨ ਨੇ ਕਿਹਾ ਸੀ ਕਿ ਅੱਜ "ਹਮ ਜਾ ਰਹੇ ਹੈਂ ਪਹਾੜੋਂ ਸੇ ਤੇਲ ਨਿਕਾਲਨੇ, ਜਾ ਰਹੇ ਹੈਂ ਸਮੁੰਦਰ ਸੇ ਹੀਰੇ ਨਿਕਾਲਨੇ", ਲੇਕਿਨ ਮੈਂ ਦਸਣਾ ਚਾਹੁੰਦਾ ਹਾਂ ਕਿ "ਜਾ ਰਹੇ ਹੈਂ ਹਮ ਐਸੀ ਜਗ੍ਹਾ ਜਹਾਂ ਸੇ ਫਿਰ ਕਭੀ ਵਾਪਸ ਨਹੀਂ ਆਏਂਗੇ।"

**श्री राम किशन** (जालन्धर शहर, उत्तर-पूर्व) : डिप्टी स्पीकर साहिबा, इस बात को मैं जानता हूं कि जो देश प्लैनिंग के युग से गुज़र रहा हो और खास तौर पर जो अंडर-डिवैलप्ड कंट्री हो उस के लिए ज़रूरी है कि वह सब सोर्सिज़ टैप करके पैसा इकट्ठा करे । जिन हालात से हम गुज़र रहे हैं, वार के प्वाइंट आफ व्यू से भी और प्लैनिंग के प्वाइंट आफ व्यू से भी, मैं इस बात से मुतफिक हूं कि हमें रिसोर्सिज़ की ज़रूरत है । हमारी सरकार ने पिछले 10/15 साल में जो काम किया उस से अगर यह कहा जाए कि किसानों को नुकसान हुआ है तो मैं इस बात से इतफाक नहीं रखता । 15 अगस्त , 1947 को जिस दिन पंजाब की हकूमत बनी थी उस वक्त हमारी स्टेट में 37 हज़ार टन फूडग्रेन्ज़ का डैफीसिट था और आज हम 10 लाख टन सरप्लस पर पहुंच गए हैं । मैं अर्ज़ करूंगा कि हमें पैसा इकट्ठा करने की ज़रूरत है और रुपया जितना ज्यादा से ज्यादा इकट्ठा हो सके करना चाहिए । लेकिन इस के साथ साथ जिन सोर्सिज को हमने टैप करना है उन को सैटिस्फाई करना भी ज़रूरी है । मैं अर्ज़ करूंगा कि जिन तीन चीज़ों पर आज हमारी गवर्नमैंट सैस लगाने जा रही है उन सब क्राप्स को अलहदा अलहदा देखें। पहले मैं शूगरकेन की बात करता हूं । यह बात सब जानते हैं कि जिस दिन से क्यूबा और अमरीका के रिलेशन खराब हुए हैं तब से अमरीका ने इंडिया से शूगर लेनी शुरू की है और हम 12 करोड़ रुपया हर साल कमाते हैं । इसलिए पंजाब में शूगर की प्रोडक्शन बढ़ाने के लिए ज़रूरी है कि लोगों को ज्यादा से ज्यादा गन्ना पैदा करने के लिए इनसैंटिव दिया जाए । मैं यह भी बताना ज़रूरी समझता हूं कि गवर्नमेंट पहले भी गन्ना पैदा करने के लिए लोगों को काफी इनसैंटिव देती रही है लेकिन उस के बावजूद भी गन्ने की पैदावार नहीं बढ़ी । अगले फाइव-ईयर प्लैन में पंजाब गवर्नमैंट ने प्लैनिंग के अंदर यह तय किया है कि हम पंजाब राज्य की आमदनी दुगनी करेंगे और आमदनी दुगनी तभी होगी अगर पंजाब सरकार 600 करोड़ रुपया मुख्तलिफ ज़राए से कलैक्ट करके इनवैस्ट करेगी । इस में से 290 करोड़ रुपया ऐग्रिकल्चर पर इनवैस्ट करना होगा । लेकिन अगर इस के अन्दर इनसैंटिव नहीं रहेगा तो यह किस तरह इनवैस्ट करेंगे ? मैं जानता हूं कि आप को साधनों की ज़रूरत है लेकिन शूगरकेन और काटन की जो अनइकोनामिक होल्डिंग्ज़ हैं उन के लिए आप को ज़रूर छूट देनी चाहिए और इस के साथ ही जो आर्म्ड फोर्सिज़ में काम करते हैं उन को भी एग्ज़ैम्पशन देनी चाहिए । हम ने यह तय किया था कि थर्ड फाइव-ईयर प्लैन के अखीर तक हम लोगों को पर कैपिटा उतना कपड़ा दिया करेंगे जितना कि सैकेंड ग्रेट वार शुरू होने से पहले लोगों को मिला करता था । लेकिन वह कहां से पैदा होगा जब कि काटन हमें बाहिर से मंगानी पड़ती है ? जो हम ने तय किया है कि थर्ड फाईव-ईयर प्लैन के ऐंड तक 12 लाख काटन के गट्ठे पैदा करने हैं । वह हम नहीं कर सकते जब तक लोगों को कोई इनसैंटिव नहीं दिया जाएगा । हमारी जितनी नैशनल इनकम होती है उस में से 47 प्रतिशत किसानों की जेबों से आती है । मैं गुज़ारिश करूंगा कि किसान को कोई न कोई इनसैंटिव दिया जाना चाहिए और जो अनइकोनामिक होल्डिंग्ज़ के मालिक हैं उन को छूट देनी चाहिए । जहां तक मिर्चों पर सैस लगाने का ताल्लुक है मैं सजैस्ट करूंगा कि जो हिल्ली एरियाज़ हैं वहां पर कम से कम दो कनाल तक जो मिर्च की काश्त करे उसे छूट देनी चाहिए । इस बात को आप नज़र-अंदाज़ नहीं कर सकते कि चीन जिस के साथ हम लड़ने जा रहे हैं उस ने नेपाल के साथ मुआहदा किया और पाकिस्तान के साथ भी मुआयदा किया है और वह हिल्ली एरियाज़ को बड़ी तेज़ी

के साथ डिवैल्प कर रहे हैं लेकिन हम अगर पहाड़ों पर कोई दो कनाल मिर्च भी बोएगा तो उस पर सैस लगाने की सोच रहे हैं। यह बात ठीक नहीं है। उन लोगों को छूट देनी चाहिए। मैं पहले भी कह चुका हूं कि मैं टेकस लगाने के प्रिंसिपल के खिलाफ नहीं हूं जब वार लग जाती है तो अखराजात बढ़ जाते हैं। सैकंड ग्रेट वार जब हो रही थी तो सब मुल्कों के अखराजात बढ़ गए थे। लेकिन यह देखना ज़रूरी हो जाता है कि जिन लोगों से टैक्स लिया जाए उन को सैटिसफाई भी किया जाए। जो इकोनामिक होल्डिंग्ज़ वाले किसान हैं उन से आप बेशक सैस लें लेकिन जो अन-इकोनामिक होल्डिंग्ज वाले हैं उन को आप को छूट देनी चाहिए। जहां तक शूगरकेन का ताल्लुक है हम बिहार और यू. पी. के साथ कम्पीट नहीं कर पाए, हमारी यील्ड कम है। अगर हम एक हज़ार टन डेली गन्ना क्रश करेंगे और उस की क्वालिटी को भी इम्प्रूव करेंगे तब हम मार्किट में आ सकेंगे। इस लिए आप को कुछ न कुछ फैसिलिटीज़ और इनसैंटिव्ज़ किसानों को देने चाहिएं। इन अलफाज़ के साथ मैं आप का शुक्रिया अदा करता हूं कि आप ने मुझे बोलने का समय दिया है।

**ਸਰਦਾਰ ਕੁਲਤਾਰ ਸਿੰਘ :** (ਧਰਮਕੋਟ ਐਸ. ਸੀ.) ਡਿਪਟੀ ਸਪੀਕਰ ਸਾਹਿਬਾ, ਅਜ ਹਾਊਸ ਦੇ ਵਿਚ ਪੰਜਾਬ ਕਮਰਸ਼ਲ ਕਰਾਪਸ ਸੈਸ ਬਿਲ ਤੇ ਬਹਿਸ ਹੋ ਰਹੀ ਹੈ। ਇਹ ਟੈਕਸ ਉਨਾਂ ਕਿਸਾਨਾਂ ਤੇ ਲਾਇਆ ਜਾ ਰਿਹਾ ਹੈ ਜਿਨਾਂ ਦੀ ਹਾਲਤ ਪਹਿਲੇ ਹੀ ਅਨੇਕ ਕਿਸਮ ਦੇ ਟੈਕਸਾਂ ਦੇ ਨਾਲ ਇਤਨੀ ਪਤਲੀ ਹੋ ਚੁਕੀ ਹੋਈ ਹੈ ਕਿ ਉਹ ਹੋਰ ਬੋਝ ਸਹਿਣ ਦੇ ਕਾਬਲ ਨਹੀਂ ਹਨ। ਪੰਜਾਬ ਦਾ ਕਿਸਾਨ ਇਸ ਤੋਂ ਪਹਿਲਾਂ ਵੀ 45 ਰੁਪਏ ਤੋਂ ਲੈ ਕੇ 43 ਰੁਪਏ ਫੀ ਏਕੜ ਤਕ ਮਾਲੀਆ ਦਿੰਦਾ ਹੈ। ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਿਸਾਨ ਦੀ ਜਿਸ ਫਸਲ ਤੇ ਟੈਕਸ ਲਾਇਆ ਜਾਂਦਾ ਹੈ ਉਸ ਨੂੰ ਬਚਾਉਣ ਦੇ ਵਾਸਤੇ ਗਵਰਨਮੈਂਟ ਦੀ ਤਰਫੋਂ ਕੀ ਇੰਤਜ਼ਾਮ ਕੀਤਾ ਜਾਂਦਾ ਹੈ? ਖੇਤੀ ਬਾੜੀ ਮੰਤ੍ਰੀ ਨੇ ਆਪਣੀ ਪਿਛਲੀ ਸਪੀਚ ਦੇ ਵਿਚ ਇਸ ਗਲ ਨੂੰ ਬਿਲਕੁਲ ਟਚ ਨਹੀਂ ਕੀਤਾ। ਜਿਸ ਕਪਾਹ ਤੇ ਅਜ ਸੈੱਸ ਲਾਇਆ ਜਾ ਰਿਹਾ ਹੈ ਉਹ ਡਿਪਟੀ ਸਪੀਕਰ ਸਾਹਿਬਾ, ਜਦੋਂ ਫਲ ਤੇ ਆਉਂਦੀ ਹੈ ਤਾਂ ਉਸ ਨੂੰ ਟਿੱਡੀ ਦਲ ਖਾ ਜਾਂਦਾ ਹੈ। ਕੀ ਇਸ ਪਾਸੇ ਵਲ ਕਦੀ ਸਰਕਾਰ ਨੇ ਧਿਆਨ ਦਿੱਤਾ ਹੈ। ਅਸੀਂ ਹਰ ਸਾਲ ਅਖਬਾਰਾਂ ਵਿਚ ਪੜ੍ਹਦੇ ਰਹਿੰਦੇ ਹਾਂ ਕਿ ਫਲਾਣੇ ਪਾਸੇ ਤੋਂ ਟਿੱਡੀ ਦਲ ਆ ਰਿਹਾ ਹੈ ਅਤੇ ਫਲਾਣੀ ਤਰਫ ਤੋਂ ਆ ਰਿਹਾ ਹੈ। ਇਸ ਸਾਇੰਸ ਦੇ ਯੁਗ ਵਿਚ ਜਦੋਂ ਕਿ ਇਤਨੀਆਂ ਐਸੀਆਂ ਦਵਾਈਆਂ ਬਣੀਆਂ ਹਨ ਜੋ ਭੈੜੀਆਂ ਤੋਂ ਭੈੜੀਆਂ ਬਿਮਾਰੀਆਂ ਨੂੰ ਦੂਰ ਕਰ ਦਿੰਦੀਆਂ ਹਨ ਤਾਂ ਮੈਂ ਪੁਛਦਾ ਹਾਂ ਕਿ ਕੀ ਵਜ੍ਹਾ ਹੈ ਕਿ ਟਿੱਡੀ ਦਲ ਜੈਸੀ ਨਾਮੁਰਾਦ ਚੀਜ਼ ਜੋ ਨਰਮਾ, ਕਪਾਹ, ਹਰੇ ਦਰਖਤ ਤਕ ਖਾ ਜਾਂਦੀ ਹੈ ਉਸ ਦਾ ਕੋਈ ਇਲਾਜ ਨਹੀਂ ਸੋਚਿਆ ਗਿਆ। ਇਸ ਦਾ ਜ਼ਰੂਰ ਇਲਾਜ ਕਰਨਾ ਚਾਹੀਦਾ ਹੈ ਕਿਉਂ ਕਿ ਇਹ ਟਿਡੀ ਫਸਲਾਂ ਸਫਾਚਟ ਕਰ ਦਿੰਦੀ ਹੈ। ਮੈਂ ਆਪਣੇ ਹਲਕੇ ਧਰਮਕੋਟ ਬਾਰੇ ਅਰਜ਼ ਕਰਦਾ ਹਾਂ ਕਿ ਉਹ ਹਲਕਾ 42 ਮੀਲ ਦਰਿਆ ਦੇ ਨਾਲ ਨਾਲ ਹੈ ਅਤੇ ਉਸ ਹਲਕੇ ਵਿਚ ਕੋਈ ਸੇਮ ਨਾਲੀ ਮੁਕਮਲ ਨਹੀਂ। ਜਸੋਵਾਲ ਡਰੇਨ ਲੁਧਿਆਣੇ ਤੋਂ ਸ਼ੁਰੂ ਹੁੰਦੀ ਹੈ ਅਤੇ ਕਿਸ਼ਨਪੁਰੇ ਤੋਂ ਕਿਸ਼ਨਪੁਰਾ ਡਰੇਨ ਸ਼ੁਰੂ ਹੁੰਦੀ ਹੈ। ਉਹ ਇਤਨੀ ਛੋਟੀ ਹੈ ਕਿ ਉਹ ਪੂਰਾ ਪਾਣੀ ਨਹੀਂ ਖਿਚ ਸਕਦੀ ਹੈ। ਜੇ ਕਰ ਇਸ ਦਾ ਆਖਰੀ ਸਿਰਾ ਵੇਖੋ ਤਾਂ ਉਹ ਝੀਲ ਬਣ ਜਾਂਦਾ ਹੈ। ਜਸੋਵਾਲ ਡਰੇਨ ਦਾ ਪਾਣੀ, ਕਿਸ਼ਨਪੁਰਾ ਡਰੇਨ ਦਾ ਪਾਣੀ ਬੱਦੋਵਾਲ ਵਗੈਰਾ ਪਿੰਡਾਂ ਵਿਚ ਖੜ੍ਹਾ ਹੋ ਕੇ ਸਾਰੀਆਂ ਫਸਲਾਂ ਤਬਾਹ ਕਰਦਾ

[ਸਰਦਾਰ ਕੁਲਤਾਰ ਸਿੰਘ]
ਹੈ। ਅਜ ਉਨ੍ਹਾਂ ਪਿੰਡਾਂ ਵਿਚ 3-3 ਹਜ਼ਾਰ ਏਕੜ ਜ਼ਮੀਨ ਖਾਲੀ ਪਈ ਹੈ ਅਤੇ ਉਥੇ ਕੋਈ ਫਸਲ ਨਹੀਂ ਹੁੰਦੀ। ਉਸ ਤੋਂ ਅਗਲੀ ਕੋਠੇ ਡਰੇਨ ਕਢੀ ਹੈ ਅਤੇ ਬਾਜੇਕੇ ਖੜੀ ਕਰ ਦਿਤੀ ਹੈ। ਮੈਂ ਇਹੋ ਕਹਾਂਗਾ ਕਿ ਮੈਨੂੰ ਧਰਮਕੋਟ ਦੇ ਬੀ.ਡੀ.ਓ. ਦਾ ਮਸ਼ਕੂਰ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਨੇ ਲੋਕਾਂ ਦੀ ਮਿਲਵਰਤਣ ਨਾਲ ਕੋਲਾ ਤੋਂ ਲੈ ਕੇ ਬਾਜੇ ਕੇ ਤਕ ਸੇਮ ਨਾਲੀ ਖੁਦਵਾਈ ਹੈ, ਪਰ ਅਗੋਂ ਸਰਕਾਰ ਨੇ ਇਸ ਸੇਮ ਨਾਲੀ ਨੂੰ ਕਿਸੇ ਸਿਰੇ ਨਹੀਂ ਲਾਇਆ। ਅਗੇ ਪਾਣੀ ਦੋ ਹਿਸਿਆਂ ਵਿਚ ਵੰਡਿਆ ਹੋਇਆ ਸੀ ਲੇਕਿਨ ਹੁਣ ਕੋਲਾ ਡਰੇਨ ਦਾ ਪਾਣੀ ਬਾਜੇਕੇ ਜਮ੍ਹਾ ਕਰਕੇ ਸਾਰੀਆਂ ਫਸਲਾਂ ਤਬਾਹ ਕਰ ਦਿਤੀਆਂ ਹਨ। ਪਹਿਲਾਂ ਸਾਡੇ ਦੇਸ਼ ਵਿਚ ਖੇਤਾਂ ਵਿਚ ਕੰਮ ਕਰਨ ਵਾਲੇ ਲੋਕ ਇਹ ਗੀਤ ਗਾਂਦੇ ਹੁੰਦੇ ਸੀ—

"ਕੈਂਠੇ ਵਾਲਾ ਧਾਰ ਕਢਦਾ
ਦੁਧ ਰਿੜਕੇ ਝਾਂਜਰਾਂ ਵਾਲੀ"

ਲੇਕਿਨ ਅਜ ਉਨਾਂ ਲੋਕਾਂ ਤੇ ਇਨਾਂ ਟੈਕਸਾਂ ਦਾ ਇਤਨਾ ਭਾਰ ਪੈ ਗਿਆ ਹੈ ਕਿ ਉਹ ਕੈਂਠਾ ਤਾਂ ਕਦੋਂ ਦਾ ਵੇਚ ਚੁਕਾ ਹੈ ਪਰ ਹੁਣ ਉਹ ਦੁਧ ਵਰਗੀ ਚੀਜ਼ ਵੇਚਣ ਤੇ ਵੀ ਮਜਬੂਰ ਹੋ ਗਿਆ ਹੈ। ਪਹਿਲੇ ਵਕਤਾਂ ਵਿਚ ਜਦੋਂ ਪਿੰਡਾਂ ਵਿਚ ਅਜੇ ਤੜਕਾ ਹੁੰਦਾ ਸੀ ਤਾਂ ਦੁਧ ਰਿੜਕਣ ਦੀ ਘੰਘੋਰ ਪੈਂਦੀ ਸੀ ਪਰ ਹੁਣ ਪਿੰਡਾਂ ਵਿਚ ਸਾਈਕਲਾਂ ਵਾਲਿਆਂ ਦੋਧੀਆਂ ਦੀਆਂ ਟਲੀਆਂ ਦੀ ਆਵਾਜ਼ ਆਉਂਦੀ ਹੈ ਜੋ ਡੋਲ ਲੈ ਕੇ ਦੁਧ ਇਕੱਠਾ ਕਰਦੇ ਫਿਰਦੇ ਹਨ। ਅਜ ਕਿਸਾਨ ਦੀ ਇਤਨੀ ਮਾੜੀ ਹਾਲਤ ਹੋ ਗਈ ਹੈ। ਉਸ ਕਿਸਾਨ ਤੇ ਜਿਸ ਦੀ ਕਮਰ ਪਹਿਲਾਂ ਹੀ ਟੈਕਸਾਂ ਨਾਲ ਦੋਹਰੀ ਹੋਈ ਹੋਈ ਹੈ ਹੋਰ ਬੋਝ ਪਾਣਾ ਬੇਇਨਸਾਫੀ ਹੈ (ਘੰਟੀ) ਮੈਂ ਇਕ ਗੱਲ ਕਹਿ ਕੇ ਖਤਮ ਕਰਦਾ ਹਾਂ। ਜੋ ਥੋੜੀਆਂ ਬਹੁਤ ਫਸਲਾਂ ਕਿਸਾਨ ਦੀਆਂ ਹੁੰਦੀਆਂ ਹਨ ਉਨਾਂ ਨੂੰ ਆਵਾਰਾ ਗਊਆਂ ਉਜਾੜ ਰਹੀਆਂ ਹਨ। ਇਹ ਅਵਾਰਾ ਗਊਆਂ ਮੇਰੇ ਹਲਕੇ ਦੇ ਦਰਿਆਈ ਇਲਾਕੇ ਨਾਲ ਨਾਲ ਫਿਰ ਕੇ ਸਾਰੀਆਂ ਫਸਲਾਂ, ਗੰਨਾ, ਕਪਾਹ, ਕਣਕ, ਸਬਜ਼ੀਆਂ ਵਗੈਰਾ ਸਭ ਕੁਝ ਤਬਾਹ ਕਰਦੀਆਂ ਹਨ। ਇਸੇ ਤਰਾਂ ਜੰਗਲੀ ਸੂਰ ਹਨ। ਲੇਕਿਨ ਸਰਕਾਰ ਇਨਾਂ ਦਾ ਕੋਈ ਇੰਤਜ਼ਾਮ ਨਹੀਂ ਕਰ ਰਹੀ ਹੈ। ਜਦੋਂ ਟੈਕਸ ਲਗਾਣੇ ਹੁੰਦੇ ਹਨ ਤਾਂ ਤਿਆਰ ਹੋ ਕੇ ਆ ਜਾਂਦੇ ਹਨ ਕਿ ਰਗੜੋ ਕਿਸਾਨ ਨੂੰ . . .

ਇਕ ਆਵਾਜ਼ : ਜੰਗਲੀ ਸੂਰਾਂ ਦੀ ਤਰ੍ਹਾਂ। (ਹਾਸਾ)

**ਸਰਦਾਰ ਕੁਲਤਾਰ ਸਿੰਘ** : ਜੀ ਹਾਂ, ਜੰਗਲੀ ਸੂਰਾਂ ਦੀ ਤਰ੍ਹਾਂ ਤਿਆਰ ਹੋਕੇ ਆ ਜਾਂਦੇ ਹਨ . . .

**ਡਿਪਟੀ ਸਪੀਕਰ** : ਇਹ ਲਫਜ਼ ਵਾਪਸ ਲਉ। (The hon. Member should withdraw these word .)

**ਸਰਦਾਰ ਕੁਲਤਾਰ ਸਿੰਘ** : ਚੰਗਾ ਜੀ, ਵਾਪਸ ਲੈ ਲੈਂਦਾ ਹਾਂ, ਮੈਂ ਅਰਜ਼ ਕਰ ਰਿਹਾ ਸੀ ਕਿ ਦਰਿਆ ਦੇ ਨਾਲ ਨਾਲ ਇਲਾਕੇ ਵਿਚ ਜੰਗਲੀ ਸੂਰਾਂ ਤੇ ਅਵਾਰਾ ਗਊਆਂ ਨੇ ਸਾਰੀਆਂ ਫਸਲਾਂ ਤਬਾਹ ਕਰ ਦਿਤੀਆਂ ਹਨ ਤੇ ਰੋਜ਼ ਤਬਾਹ ਕਰਦੇ ਹਨ (ਘੰਟੀ) ਇਨ੍ਹਾਂ ਦਾ ਇੰਤਜ਼ਾਮ ਕੀਤਾ ਜਾਵੇ ਅਤੇ ਸਰਕਾਰ ਇਨ੍ਹਾਂ ਸਾਰੀਆਂ ਗੱਲਾਂ ਵਲ ਜੋ ਮੈਂ ਦਸੀਆਂ ਹਨ ਧਿਆਨ ਦੇਵੇ। ਜੋ ਡਰੇਨਾਂ ਅਧੂਰੀਆਂ ਹਨ ਉਨ੍ਹਾਂ ਨੂੰ ਸਿਰੇ ਤਕ ਪੁਚਾਇਆ ਜਾਵੇ ਤਾਕਿ ਕਿਸਾਨਾਂ ਦੀਆਂ ਫਸਲਾਂ ਬਚ ਸਕਣ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਜੋ ਮੈਨੂੰ ਵਕਤ ਦਿਤਾ ਹੈ।

**Shri Partap Singh Bakshi :** Madam, I beg to move—

That the question be now put.

**उपाध्यक्षा :** एक दो मम्बर साहिबान और बोलने वाले हैं, उस के बाद माननीय मंत्री ने बहस का उत्तर देना है। (There are one or two hon. Members who have yet to speak and the hon. Minister has to reply to the discussion).

**ਕਾਮਰੇਡ ਦੀਦਾਰ ਸਿੰਘ :** (ਬਾਘਾ ਪੁਰਾਣਾ 'ਐਸ. ਸੀ.') ਡਿਪਟੀ ਸਪੀਕਰ ਸਾਹਿਬਾ ਇਕ ਸ਼ਬਦ ਦਾ ਵਿਰੋਧ ਹੁੰਦਾ ਹੈ ਲੇਕਿਨ ਮੈਂ ਦੋ ਸ਼ਬਦ ਕਹਿੰਦਾ ਹਾਂ ਕਿ ਮੈਂ ਇਸ ਬਿਲ ਦੀ ਸਖਤ ਮੁਖਾਲਫਤ ਕਰਦਾ ਹਾਂ। ਐਮਰਜੈਂਸੀ ਦਾ ਵਾਸਤਾ ਪਾ ਕੇ ਇਹ ਬਿਲ ਲਿਆਂਦਾ ਗਿਆ ਹੈ। ਇਹ ਠੀਕ ਹੈ ਕਿ ਇਸ ਵਕਤ ਦੇਸ਼ ਵਿਚ ਸਖਤ ਐਮਰਜੈਂਸੀ ਹੈ ਲੇਕਿਨ ਇਹ ਬਿਲ ਇਸ ਐਮਰਜੈਂਸੀ ਦੀ ਸਖਤੀ ਦੇ ਖਿਲਾਫ ਜਾਂਦਾ ਹੈ। ਜਿਨ੍ਹਾਂ ਨੇ ਇਸ ਐਮਰਜੈਂਸੀ ਦਾ ਮੁਕਾਬਲਾ ਕਰਨਾ ਹੈ ਉਨ੍ਹਾਂ ਦੀ ਇਹ ਬਿਲ ਧੌਣ ਤੋੜਦਾ ਹੈ। ਇਹ ਗੱਲ ਸਾਰੇ ਮੰਨਦੇ ਹਨ ਕਿ ਜਿਹੜੇ ਕਿਸਾਨਾਂ ਦੇ ਬਚੇ ਅਜ ਸਰਹੱਦਾਂ ਤੇ ਹਨ ਉਨਾਂ ਉਪਰ ਵੀ ਇਹ ਅਸਰ ਪਾਉਂਦਾ ਹੈ। ਖੈਰ ਮੈਂ ਇਨ੍ਹਾਂ ਸਾਰੀਆਂ ਦਲੀਲਾਂ ਵਿਚ ਨਹੀਂ ਜਾਂਦਾ ਅਤੇ ਆਪਣੇ ਹਲਕੇ ਦੀ ਗਲ ਕਰਦਾ ਹਾਂ ਮੈਂ ਆਪਣੇ ਇਲਾਕੇ ਦੇ ਕੁਝ ਹਿਸੇ ਦਸਦਾ ਹਾਂ ਜਿਥੇ ਇਹ ਬਿਲ ਲਾਗੂ ਹੁੰਦਾ ਹੈ ਅਤੇ ਤੁਸੀਂ ਆਪਣੇ ਆਪਣੇ ਇਲਾਕੇ ਵਲ ਨਿਗਾਹ ਮਾਰੋ ਤੇ ਮੁਕਾਬਲਾ ਕਰੋ ਪਿਛਲੇ ਸਾਲ ਇਨ੍ਹਾਂ ਹੜ੍ਹਾਂ ਨੇ ਮੇਰੇ ਹਲਕੇ ਨੂੰ ਤਬਾਹ ਕਰ ਦਿਤਾ ਹੈ ਤੇ ਗਰੀਬੀ ਦਾ ਇਹ ਹਾਲ ਹੈ ਕਿ ਜਿਹੜੇ ਕਿਸਾਨ ਹਨ, ਉਹ ਹਰ ਸਾਲ ਪਿੜ ਨਿਕਲਦੇ ਨਾਲ ਹੀ ਫਸਲ ਨੂੰ ਵੇਚ ਦਿੰਦੇ ਹਨ। ਫਗਣ ਆਉਣ ਤਕ ਸਾਰੇ 10 ਆਦਮੀ ਹੀ ਰਹਿ ਜਾਂਦੇ ਹੋਣੇ ਹਨ ਜਿਹੜੇ ਅਪਣੇ ਦਾਣੇ ਖਾਂਦੇ ਹੋਣੇ ਹਨ। ਇਸ ਸਾਲ ਸਾਰੀ ਸਾਉਣੀ ਦੀ ਫਸਲ ਮਾਰੀ ਗਈ ਅਤੇ ਲੋਕਾਂ ਤੇ ਬਹੁਤ ਸਖਤੀ ਦੇ ਦਿਨ ਆਏ। ਜਦੋਂ ਸਾਉਣੀ ਬੀਜੀ ਸੀ ਤੇ ਖੇਤ ਵਿਚ ਖੜੀ ਸੀ ਤਾਂ ਮੇਰੇ ਇਲਾਕੇ ਵਿਚ ਟਿੱਡੀ ਦਲ ਆਇਆ, ਉਸ ਤੋਂ ਬਾਅਦ ਤੇਲੇ ਦਾ ਹਮਲਾ ਹੋਇਆ ਅਤੇ ਜੋ ਕੁਝ ਬਚਿਆ ਉਹ ਫੇਰ ਹੜ੍ਹ ਆ ਕੇ ਖਾ ਗਏ। ਇਸ ਸਰਕਾਰ ਨੇ ਨਾ ਤੇ ਟਿੱਡੀ ਦਲ ਦੀ ਘੰਘੋਰ ਰੋਕਣ ਦਾ ਜਤਨ ਕੀਤਾ ਜਿਹੜਾ ਕਿ ਫਸਲਾਂ ਨੂੰ ਖਾ ਗਿਆ ਅਤੇ ਫੇਰ ਤੇਲੇ ਦੀ ਬਿਮਾਰੀ ਦਾ ਵੀ ਕੋਈ ਇਲਾਜ ਨਹੀਂ ਹੋਇਆ। ਹੜ੍ਹਾਂ ਦਾ ਇਲਾਜ ਤਾਂ ਕਰਦੇ ਹੀ ਨਹੀਂ। ਇਸ ਤਰ੍ਹਾਂ ਮੇਰੇ ਹਲਕੇ ਦੇ ਗਰੀਬ ਕਿਸਾਨਾਂ ਦੀ ਸਾਉਣੀ ਦੀ ਤਬਾਹੀ ਹੋ ਗਈ। ਉਸ ਤੋਂ ਬਾਅਦ ਫੇਰ ਚੀਨ ਦਾ ਹਮਲਾ ਆਇਆ ਤੇ ਲੋਕਾਂ ਨੇ ਜੋ ਕੁਝ ਉਨਾਂ ਕੋਲ ਸੀ ਉਹ ਸਰਕਾਰ ਨੂੰ ਐਮਰਜੈਂਸੀ ਲਈ ਦੇ ਦਿਤਾ। ਹੁਣ ਤਾਂ ਉਹ ਨੰਗੇ ਹੀ ਹਨ। ਹੜ੍ਹਾਂ ਤੋਂ ਬਾਅਦ ਸਾਨੂੰ ਪਤਾ ਲਗਾ ਕਿ ਸਰਕਾਰ ਚਾਰਾ, ਬੀਜ ਵਗੈਰਾ ਦੇ ਕੇ ਲੋਕਾਂ ਦੀ ਸਹਾਇਤਾ ਕਰਨ ਦਾ ਜਤਨ ਕਰ ਰਹੀ ਹੈ ਅਤੇ ਮੇਰੇ ਹਲਕੇ ਵਿਚ ਫਹਿਰਿਸਤਾਂ ਵੀ ਬਣ ਰਹੀਆਂ ਸਨ ਲੇਕਿਨ ਚੀਨ ਦਾ ਹਮਲਾ ਆ ਗਿਆ ਅਤੇ ਉਹ ਗੱਲ ਵਿਚੇ ਹੀ ਰਹਿ ਗਈ। ਲੋਕਾਂ ਨੂੰ ਇਸ ਕਾਰਨ ਇਤਨੀ ਤਕਲੀਫ ਹੋਈ ਅਤੇ ਉਹ ਦੁਖ ਹੋਇਆ ਜਿਸ ਦਾ ਵਰਣਨ ਮੈਂ ਆਪਣੀ ਜ਼ਬਾਨੀ ਨਹੀਂ ਕਰ ਸਕਦਾ। ਇਹ ਠੀਕ ਹੈ ਕਿ ਬਾਕੀ ਇਲਾਕਿਆਂ ਵਿਚ ਵੀ ਹੜ੍ਹ ਆਏ ਹਨ ਪਰ ਮੇਰੇ ਇਲਾਕੇ ਵਿਚ ਤਾਂ ਪਰਲੋ ਆਇਆ ਹੈ। ਸਾਰੇ ਇਲਾਕੇ ਵਿਚ ਪਾਣੀ ਫਿਰਦਾ ਸੀ। ਦੋ ਚਾਰ ਪਿੰਡ ਭਾਵੇਂ ਬਚੇ ਹੋਣ। ਲੋਕ ਨਹਿਰਾਂ ਨੂੰ ਤੋੜ ਕੇ ਪਾਣੀ ਕਢਦੇ ਰਹੇ। ਨਹਿਰਾਂ ਦੇ ਪਾਣੀ ਨੇ ਜਾਕੇ ਫੇਰ ਅਗੇ ਤਬਾਹੀ ਕੀਤੀ ਕਿਉਂ ਜੋ ਉਹ ਇਤਨਾਂ ਪਾਣੀ ਖਿਚ ਨਾ ਸਕੀਆਂ। ਹੁਣ ਜਦੋਂ ਚੀਨ ਦਾ ਹਮਲਾ ਆਇਆ ਤਾਂ ਜਿਥੇ ਸਰਕਾਰ ਨੇ ਲੋਕਾਂ ਕੋਲੋਂ ਮੰਗ ਕਰਨੀ ਸੀ ਲੋਕਾਂ ਨੇ

[ਕਾਮਰੇਡ ਦੀਵਾਰ ਸਿੰਘ]

ਖੁਦ ਕਰੋੜਾਂ ਰੁਪਏ ਇਕਠੇ ਕਰਕੇ ਫੰਡ ਵਿਚ ਦਿਤੇ ਲੇਕਿਨ ਸਾਡੀ ਸਰਕਾਰ ਨੇ ਉਨ੍ਹਾਂ ਨੂੰ ਬੀਜ ਤਕ ਨਹੀਂ ਭੇਜਿਆ। ਹੁਣ ਹੋਰ ਇਕ ਬਿਮਾਰੀ ਸਾਡੇ ਆਈ ਹੋਈ ਹੈ ਅਤੇ ਉਹ ਹੈ ਤਕਾਵੀਆਂ ਦੀ ਉਗਰਾਹੀ। ਲੋਕੀ ਪਹਿਲਾਂ ਹੀ ਮਰੇ ਹਏ ਹਨ, ਫਗਣ ਮਹੀਨੇ ਵਿਚ ਉਨਾਂ ਕੋਲ ਰੋਟੀ ਖਾਣ ਲਈ ਦਾਣੇ ਨਹੀਂ ਸਨ ਲੇਕਿਨ ਇਹ ਡੰਡੇ ਲੈ ਕੇ ਉਗਰਾਹੀ ਲਈ ਫਿਰਦੇ ਹਨ। ਅਸੀਂ ਇਹ ਨਹੀਂ ਕਹਿੰਦੇ ਕਿ ਨਾ ਉਗਰਾਹੋ ਲੇਕਿਨ ਉਗਰਾਹੀ ਦਾ ਕੋਈ ਮੌਕਾ ਹੋਣਾ ਚਾਹੀਦਾ ਹੈ ਜਦੋਂ ਕਿ ਉਨਾਂ ਕੋਲ ਦੇਣ ਲਈ ਕੁਝ ਹੋਵੇ। ਲੇਕਿਨ ਹੁਣ ਇਹ ਹੋਰ ਇਕ ਬਿਮਾਰੀ ਮੁਆਮਲਾ ਵਧਾਊ ਬਿਲ ਲੈ ਆਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕ ਇਨ੍ਹਾਂ ਟੈਕਸਾਂ ਤੋਂ ਬਹੁਤ ਦਖੀ ਹਨ, ਜਿਸ ਤਰ੍ਹਾਂ ਮਹਿੰਜੀ ਦੀ ਮੁੰਨੀ ਨਾਲ ਗਿੱਦੜ ਖਹਿੰਦਾ ਹੈ ਇਸੇ ਤਰ੍ਹਾਂ ਇਹ ਇਸ ਬਿਲ ਨੂੰ ਲੈ ਆਏ ਹਨ। ਮੈਂ ਸਮਝਦਾ ਹਾਂ ਕਿ ਇਹ ਬਿਲ ਬਹੁਤ ਭੈੜਾ ਹੈ, ਸਰਕਾਰ ਨੂੰ ਚਾਹੀਦਾ ਹੈ ਕਿ ਲੋਕਾਂ ਨੂੰ ਸਹੂਲਤਾਂ ਦੇਵੇ ਪਰ ਇਹ ਗਰੀਬ ਲੋਕਾਂ ਤੇ ਟੈਕਸ ਹੀ ਵਧਾ ਰਹੇ ਹਨ, ਮੈਂ ਸਰਕਾਰ ਨੂੰ ਸੁਝਾਓ ਦਿੰਦਾ ਹਾਂ ਕਿ ਜਿਹੜੇ ਜ਼ਮੀਨਾਂ ਦੇ ਮਾਲਿਕ ਕਪਾਹ ਬੀਜਦੇ ਹਨ ਉਨਾਂ ਨੂੰ 5 ਏਕੜ ਅਤੇ ਜਿਹੜੇ ਮੁਜ਼ਾਰੇ ਕਪਾਹ ਬੀਜਦੇ ਹਨ ਉਨਾਂ ਨੂੰ 10 ਏਕੜ ਤਕ ਕੋਈ ਟੈਕਸ ਨਹੀਂ ਲਗਣਾ ਚਾਹੀਦਾ। ਜਿਹੜੇ ਮਾਲਿਕ ਅਤੇ ਮੁਜ਼ਾਰੇ ਇਸ ਤੋਂ ਜ਼ਿਆਦਾ ਜ਼ਮੀਨ ਬੀਜਦੇ ਹੋਣ ਉਨ੍ਹਾਂ ਤੇ ਟੈਕਸ ਲਗਾ ਦੇਵੋ। ਜਿਹੜੇ ਮਾਲਿਕ ਗੰਨੇ ਦੀ ਫਸਲ ਬੀਜਦੇ ਹਨ ਉਨ੍ਹਾਂ ਨੂੰ ਇਕ ਏਕੜ ਅਤੇ ਮੁਜ਼ਾਰੇ ਨੂੰ 2 ਏਕੜ ਤੇ ਟੈਕਸ ਨਹੀਂ ਲਗਣਾ ਚਾਹੀਦਾ ਹੈ। ਜੋ ਇਸ ਤੋਂ ਜ਼ਿਆਦਾ ਗੰਨੇ ਦੀ ਫਸਲ ਬੀਜਦੇ ਹਨ ਉਨ੍ਹਾਂ ਤੋਂ ਟੈਕਸ ਲਗਾਉ।

ਅਗਰ ਸਰਕਾਰ ਨੇ ਟੈਕਸ ਲਾਉਣੇ ਹੀ ਹਨ ਤਾਂ ਕਾਰਖਾਨੇਦਾਰਾਂ ਉਤੇ ਟੈਕਸ ਲਗਾਏ। ਮੈਂ ਸਮਝਦਾ ਹਾਂ ਸਰਕਾਰ ਨੂੰ ਕਾਫੀ ਰੁਪਏ ਉਨ੍ਹਾਂ ਕੋਲੋਂ ਮਿਲ ਸਕਦੇ ਹਨ। ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰ ਦਿਤਾ ਜਾਵੇ ਤਾਕਿ ਰੋਜ਼ ਦਾ ਇਸ ਸਿਲਸਿਲੇ ਵਿਚ ਲੜਾਈ ਝਗੜਾ ਖਤਮ ਹੋ ਜਾਵੇ। ਇਸ ਤਰ੍ਹਾਂ ਸਰਕਾਰ ਨੂੰ ਕਾਫੀ ਇਨਕਮ ਹੋ ਜਾਵੇਗੀ, ਮੈਂ ਸਮਝਦਾ ਹਾਂ ਕਿ ਸਰਕਾਰ ਮੇਰੇ ਸੁਝਾਵਾਂ ਤੇ ਗੌਰ ਕਰੇਗੀ, ਅਤੇ ਕੋਸ਼ਿਸ਼ ਕਰੇਗੀ ਕਿ ਗਰੀਬ ਜਨਤਾ ਉਤੇ ਘੱਟ ਤੋਂ ਘੱਟ ਟੈਕਸ ਲਗਾਏ ਜਾਣ।

**ਮਾਲ ਮੰਤਰੀ** (ਸਰਦਾਰ ਅਜਮੇਰ ਸਿੰਘ) : ਡਿਪਟੀ ਸਪੀਕਰ ਸਾਹਿਬਾ, 2 ਦਿਨ ਤੋਂ ਇਸ ਬਿਲ ਉਤੇ ਬਹੁਤ ਖੁਲ੍ਹੀਆਂ ਸਪੀਚਾਂ ਹੋ ਰਹੀਆਂ ਹਨ। ਇਸ ਤਰ੍ਹਾਂ ਲਗਦਾ ਹੈ ਕਿ ਮੁੜ ਕੇ ਬਜਟ ਉਤੇ ਸਪੀਚਾਂ ਹੋਣੀਆਂ ਸ਼ੁਰੂ ਹੋ ਗਈਆਂ ਹਨ ਟਾਈਮ ਘਟ ਹੋਣ ਦੇ ਕਾਰਨ ਮੈਂ ਸਾਰੇ ਮਾਨਯੋਗ ਮੈਂਬਰਾਂ ਦੀਆਂ ਗੱਲਾਂ ਦਾ ਜਵਾਬ ਨਹੀਂ ਦੇ ਸਕਾਂਗਾ।

**उपाध्यक्षा** : आप के पास जवाब देने के लिए 39 मिनट है, आप यह न कहें कि समय कम है आप माननीय सदसयों के आबजैकशन्ज़ का जवाब दें। (The hon. Minister has got 39 minutes to give the reply. He cannot say that he has got insufficient time at his disposal. He may, therefore, reply to the objections raised by the hon. Members in the course of their speeches).

**ਮਾਲ ਮੰਤਰੀ**: ਡਿਪਟੀ ਸਪੀਕਰ ਸਾਹਿਬਾ, ਮੇਰਾ ਖਿਆਲ ਹੈ ਕਿ ਜੋ ਇਹ ਬਿਲ ਇਸ ਹਾਊਸ ਵਿਚ ਪੇਸ਼ ਹੈ ਉਹ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਸਲਾਹ ਦੇ ਮੁਤਾਬਕ ਕੌਂਸਲ ਵਿਚ ਜਾਣਾ ਚਾਹੀਦਾ ਸੀ, ਜੋ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੇ ਬਿਜ਼ਨੈਸ ਐਡਵਾਈਜ਼ਰੀ

ਕਮੇਟੀ ਵਿਚ ਫੈਸਲਾ ਕੀਤਾ ਸੀ ਉਸ ਦੇ ਹਿਸਾਬ ਨਾਲ ਵੀ ਇਹ ਬਿਲ ਅਜ ਪਾਸ ਹੋ ਜਾਣਾ ਚਾਹੀਦਾ ਸੀ । ਮੈਂ ਅਰਜ਼ ਕਰਦਾ ਹਾਂ ਕਿ ਬਹੁਤ ਸਾਰੀਆਂ ਸਪੀਚਾਂ ਲੈਂਗਥੀ ਹੋਈਆਂ ਹਨ, ਕੁਝ ਸਪੀਚਾਂ ਗਲਤ ਫਹਿਮੀ ਦੇ ਕਾਰਨ ਹੋਈਆਂ ਹਨ ਤੇ ਕਈ ਸਪੀਚਾਂ ਐਸੀਆਂ ਹੋਈਆਂ ਹਨ ਜੋ ਮੈਂ ਸਮਝਦਾ ਹਾਂ ਕਿ ਜਾਣ ਬੁਝ ਕੇ ਕੀਤੀਆਂ ਗਈਆਂ ਹਨ । ਕੁਝ ਸਪੀਚਾਂ ਤਾਂ ਸਮਝਦੇ ਹੋਏ ਵੀ ਇਕ ਰੰਗ ਵਿਚ ਉਨ੍ਹਾਂ ਨੇ ਪੇਸ਼ ਕਰਨ ਦਾ ਯਤਨ ਕੀਤਾ ਹੈ । ਕੁਝ ਅਜਿਹੀਆਂ ਸਪੀਚਾਂ ਹੋਈਆਂ ਹਨ ਜਿਸ ਤਰ੍ਹਾਂ ਇਲੈਕਸ਼ਨਾਂ ਨੂੰ ਮੁਖ ਰਖ ਕੇ ਗਲਾਂ ਕਰਨੀਆਂ ਹੋਣ । ਜੋ ਫੈਕਟਸ ਹਨ ਉਨ੍ਹਾਂ ਨੂੰ ਰੀਐਲੇਟੀ ਨਾਲ ਫੇਸ ਕਰਨ ਦਾ ਯਤਨ ਨਹੀਂ ਕੀਤਾ ਗਿਆ ਹੈ । ਡੈਮੋਕਰੇਸੀ ਵਿਚ ਇਖਤਲਾਫ ਰਾਏ ਹੋ ਸਕਦੀ ਹੈ ਅਤੇ ਜਿਥੇ ਕੋਈ ਨੁਕਸ ਹੋਵੇ ਉਥੇ ਨੁਕਤਾਚੀਨੀ ਹੋਣੀ ਚਾਹੀਦੀ ਹੈ, ਲੇਕਿਨ ਨੁਕਤਾਚੀਨੀ ਦੇ ਵਾਸਤੇ ਹੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ । ਟੈਕਸਾਂ ਦੇ ਸਿਲਸਲੇ ਵਿਚ ਨੁਕਤਾਚੀਨੀ ਐਕਸਪੈਕਟਿਡ ਹੈ ।

ਮੈਂ ਬਾਬੂ ਬਚਨ ਸਿੰਘ ਜੀ ਦੀ ਸਪੀਚ ਬਹੁਤ ਗੌਰ ਨਾਲ ਸੁਣੀ । ਉਨ੍ਹਾਂ ਨੇ ਜੋ ਇਕਾਨੋਮੀ ਦੇ ਹਵਾਲੇ ਦੇ ਕੇ ਪਹਿਲੂ ਪੇਸ਼ ਕੀਤਾ ਹੈ, ਮੈਂ ਉਸ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹੀ ਸਾਡਾ ਪੰਜਾਬ ਹੈ, ਇਹੀ ਸਾਡੀ ਜਨਤਾ ਹੈ—ਚਾਹੇ ਗਰੀਬ ਹੈ ਜਾਂ ਅਮੀਰ ਹੈ । ਫਸਟ ਫਾਈਵ ਈਅਰ ਪਲੈਨ ਚਲੀ, ਦੂਜੀ ਪਲੈਨ ਚਲੀ, ਹੁਣ ਤੀਸਰੀ ਪਲੈਨ ਚਲ ਰਹੀ ਹੈ ਅਤੇ ਅਸੀਂ ਇਸੇ ਦੇਸ਼ ਨੂੰ, ਇਸੇ ਜਨਤਾ ਨੂੰ ਉਪਰ ਉਠਾਉਣ ਲਈ ਇਹ ਪਲੈਨਜ਼ ਤਿਆਰ ਅਤੇ ਚਾਲੂ ਕੀਤੀਆਂ, ਇਸ ਦੇ ਮੁਤਲਿਕ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ ਹਨ ਕਿ ਇਹ ਪਲੈਨਜ਼ ਜ਼ਰੂਰ ਚਲਣੀਆਂ ਚਾਹੀਦੀਆਂ ਹਨ ਪਰ ਇਹ ਪਲੈਨਜ਼ ਬਗੈਰ ਪੈਸੇ ਤੋਂ ਨਹੀਂ ਚਲ ਸਕਦੀਆਂ ਹਨ, ਲੇਕਿਨ ਇਥੇ ਇਕ ਤਰਫ ਤੋਂ ਇਹ ਕਿਹਾ ਜਾ ਰਿਹਾ ਹੈ ਇਹ ਕਿਉਂ ਨਹੀਂ ਚਲਾਈਆਂ ਜਾ ਰਹੀਆਂ ਹਨ, ਡਰੇਨਜ਼ ਕਿਉਂ ਨਹੀਂ ਬਣਾਈਆਂ ਜਾ ਰਹੀਆਂ ਹਨ, ਫਲਾਂ ਬਿਲਡਿੰਗ ਕਿਉਂ ਨਹੀਂ ਬਣਾਈ, ਕਾਲਜ ਕਿਉਂ ਨਹੀਂ ਖੋਲਿਆ ਗਿਆ, ਕੈਨਾਲਜ਼ ਨੂੰ ਦਰਮਿਆਨ ਵਿਚ ਕਿਉਂ ਬੰਦ ਕਰ ਦਿਤਾ ਗਿਆ । ਲੇਕਿਨ ਦੂਜੀ ਤਰਫ ਕਹਿੰਦੇ ਹਨ ਕਿ ਟੈਕਸ ਨਾ ਲਗਾਓ । ਇਨ੍ਹਾਂ ਪਲੈਨਜ਼ ਨੂੰ ਪੂਰਾ ਕਰਨ ਲਈ ਪੈਸਾ ਕਿੱਥੋਂ ਆਏ, ਇਕ ਤਰਫ ਕਹਿੰਦੇ ਹਨ ਕਿ ਐਮਰਜੈਂਸੀ ਦਾ ਮੁਕਾਬਲਾ ਕੀਤਾ ਜਾਵੇ । ਕਮੀਸ਼ਨ ਬਣਾਇਆ ਜਾਵੇ, ਅਲਾਉਂਸ ਘਟ ਕੀਤੇ ਜਾਣ, ਰਿਫਰੈਂਚਮੈਂਟ ਨਾ ਕੀਤਾ ਜਾਵੇ, ਟੈਕਸ ਨਾ ਲਗਾਏ ਜਾਣ ਤੇ ਦੂਜੇ ਪਾਸੇ ਕਹਿੰਦੇ ਹਨ ਕਿ ਪਲੈਨਜ਼ ਨੂੰ ਚਲਾਇਆ ਜਾਵੇ ਆਖਰ ਸਰਕਾਰ ਨੂੰ ਇਨ੍ਹਾਂ ਪਲੈਨਜ਼ ਨੂੰ ਚਲਾਉਣ ਲਈ ਪੈਸੇ ਦੀ ਜ਼ਰੂਰਤ ਹੈ । ਲੋਕਾਂ ਕੋਲੋਂ ਟੈਕਸ ਲੈਕੇ ਕੰਮ ਕੀਤੇ ਜਾ ਸਕਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਇੰਪਰੈਕਟੀਕਲ ਗੱਲਾਂ ਕੀਤੀਆਂ ਗਈਆਂ ਹਨ । ਕੁਝ ਮੇਰਾ ਨਾਮ ਅਗੇ ਰਖ ਕੇ ਸਪੀਚਿਜ਼ ਬਣਾਈਆਂ ਗਈਆਂ ਹਨ, ਮੈਂ ਅਰਜ਼ ਕਰਦਾ ਹਾਂ ਕਿ ਸਾਡਾ ਕੋਈ ਇਰਾਦਾ ਨਹੀਂ ਕਿ ਅਸੀਂ ਕਿਸਾਨਾਂ ਦੇ ਉਤੇ ਬੋਝ ਪਾਈਏ, ਮੈਂ ਉਨ੍ਹਾਂ ਦੀਆਂ ਤਕਲੀਫਾਂ ਨੂੰ ਮਹਿਸੂਸ ਕਰਦਾ ਹਾਂ ਅਤੇ ਨਾਲ ਹੀ ਇਹ ਵੀ ਚਾਹੁੰਦਾ ਹਾਂ ਕਿ ਜ਼ਿੰਦਗੀ ਦੇ ਸਾਧਨ ਉਨ੍ਹਾਂ ਨੂੰ ਜ਼ਰੂਰ ਮਿਲਣੇ ਚਾਹੀਦੇ ਹਨ, ਮੈਂ ਮਾਨਯੋਗ ਮੈਂਬਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕਿਸਾਨਾਂ ਦੇ ਦੁੱਖਾਂ ਅਤੇ ਤਕਲੀਫਾਂ ਦੀਆਂ ਉਹ ਗਲਾਂ ਕਰਦੇ ਹਨ, ਉਨ੍ਹਾਂ ਦੀ ਪਿਛਲੇ 10–12 ਸਾਲਾਂ ਵਿਚ ਜੋ ਤਰਕੀ ਹੋਈ ਹੈ ਜਾਂ ਹੋ ਰਹੀ ਹੈ ਉਹ ਉਨ੍ਹਾਂ ਦੇ ਸਾਹਮਣੇ ਹੈ । ਉਹੀ ਪਿੰਡ 10–12 ਸਾਲ ਪਹਿਲਾਂ ਕੁਝ ਵੀ ਨਹੀਂ ਸਨ ਅਜ ਉਹ ਪਛਾਣੇ ਵੀ ਨਹੀਂ ਜਾ ਸਕਦੇ । ਪਿੰਡ ਪਿੰਡ ਵਿਚ ਸਰਕਾਰ ਨੇ ਸਕੂਲ ਬਣਾ ਦਿਤੇ ਹਨ

[ਮਾਲ ਮੰਤਰੀ]
ਡਿਸਪੈਂਸਰੀਆਂ ਖੋਲ੍ਹ ਦਿਤੀਆਂ ਗਈਆਂ ਹਨ । ਬਿਜਲੀ, ਪਾਣੀ ਅਤੇ ਸੜਕਾਂ ਆਦਿ ਕਈ ਕਿਸਮ ਦੀਆਂ ਸਹੂਲਤਾਂ ਲੋਕਾਂ ਨੂੰ ਦਿਤੀਆਂ ਜਾ ਰਹੀਆਂ ਹਨ । ਪੁਰਾਣੇ ਵਕਤਾਂ ਵਿਚ ਪੁਰਾਣੇ ਢੰਗ ਹੁੰਦੇ ਸਨ, ਲੋਕ ਚਰਸਾਂ ਨਾਲ ਖੇਤੀਆਂ ਨੂੰ ਪਾਣੀ ਦਿੰਦੇ ਸਨ, ਹਲਟ ਚਲਾਉਂਦੇ ਸਨ, ਉਸ ਵੇਲੇ ਹਾਲਤ ਬਹੁਤ ਖਰਾਬ ਸੀ ਲੇਕਿਨ ਹੁਣ ਕਿਸਾਨਾਂ ਦੀ ਹਾਲਤ ਖੁਸ਼ਹਾਲ ਹੋ ਗਈ ਹੈ । ਨਹਿਰਾਂ ਲਗਾ ਦਿਤੀਆਂ ਗਈਆਂ ਹਨ, ਬਿਲਡਿੰਗਾਂ ਬਣਾਈਆਂ ਜਾ ਰਹੀਆਂ ਹਨ, ਮੈਂ ਨਹੀਂ ਕਹਿੰਦਾ ਕਿ ਕਿਸਾਨਾਂ ਕੋਲ ਬਹੁਤ ਐਕਸੈਸ ਮਨੀ ਹੋ ਗਈ ਹੈ । ਲੇਕਿਨ ਉਨ੍ਹਾਂ ਦੀ ਤਰਕੀ ਲਈ ਕੰਮ ਹੋ ਰਹੇ ਹਨ । ਪਰ ਉਨ੍ਹਾਂ ਸਕੀਮਾਂ ਨੂੰ ਚਲਾਉਣ ਲਈ ਪੈਸੇ ਦੀ ਲੋੜ ਹੈ । ਪੰਜਾਬ ਵਿਚ ਇਸ ਸਾਲ 231 ਕਰੋੜ ਰੁਪਏ ਖਰਚ ਹੋਣੇ ਹਨ, ਜਿਸ ਵਿਚੋਂ 40 ਕਰੋੜ ਰੁਪਏ ਟੈਕਸਾਂ ਦੇ ਰਾਹੀਂ ਪੰਜਾਬ ਵਿਚ ਵਸੂਲ ਕਰਨੇ ਹਨ । 180-181 ਕਰੋੜ ਰੁਪਏ ਸੈਂਟਰ ਤੋਂ ਲੈਣੇ ਹਨ, ਇਹ ਪੰਜ ਸਾਲਾਂ ਵਿਚ ਖਰਚ ਕਰਨੇ ਹਨ, ਇਸ ਦਾ ਫਾਇਦਾ ਸਿਧੇ ਅਤੇ ਸਪਸ਼ਟ ਤੌਰ ਤੇ ਆਮ ਜਨਤਾ ਨੂੰ ਮਿਲਣਾ ਹੈ । ਜਿੰਨੀਆਂ ਪ੍ਰਾਜੈਕਟਸ ਅਤੇ ਸਕੀਮਜ਼ ਬਣਾਈਆਂ ਗਈਆਂ ਅਤੇ ਚਲਾਈਆਂ ਜਾ ਰਹੀਆਂ ਹਨ, ਉਨ੍ਹਾਂ ਦਾ ਲਾਭ ਜਨਤਾ ਨੂੰ ਹੋਣਾ ਹੈ ਚਾਹੇ ਡਾਇਰੈਕਟ ਹੋਵੇ ਜਾਂ ਇੰਡਾਇਰੈਕਟ ਹੋਵੇ ਸਾਡਾ ਇਰਾਦਾ ਹੈ ਕਿ ਦੇਸ਼ ਨੂੰ ਅੱਗੇ ਲੈ ਜਾਈਏ । ਦੇਸ਼ ਨੂੰ ਅੱਗੇ ਲੈ ਜਾਣ ਲਈ ਪੈਸੇ ਦੀ ਸਰਕਾਰ ਨੂੰ ਜ਼ਰੂਰਤ ਹੈ । ਸਰਕਾਰ ਉਨ੍ਹਾਂ ਸਕੀਮਾਂ ਨੂੰ ਪੂਰਾ ਕਰਨ ਲਈ ਟੈਕਸ ਵਸੂਲ ਕਰਦੀ ਹੈ । ਅਗਰ ਜਨਤਾ ਨੇ 2/2-4/4 ਰੁਪਏ ਨਾ ਦਿੱਤੇ ਤਾਂ ਸਰਕਾਰ ਦੇ ਕੰਮ ਰੁਕ ਜਾਂਦੇ ਹਨ, ਪਰ ਉਨ੍ਹਾਂ ਦੇ 2/2-4/4 ਰੁਪਏ ਇਕਠੇ ਹੋਕੇ ਦੇਸ਼ ਦਾ ਸੁਧਾਰ ਹੋ ਸਕਦਾ ਹੈ । ਅਸੀਂ ਉਨ੍ਹਾਂ ਲਈ ਮੁਫਤ ਟੈਕਨੀਕਲ ਐਜੂਕੇਸ਼ਨ ਦੇਣ ਦਾ ਯਤਨ ਕਰ ਰਹੇ ਹਾਂ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮਾਨਯੋਗ ਸ਼੍ਰੀ ਲਾਲ ਬਹਾਦਰ ਸ਼ਾਸਤਰੀ ਯੂਨੀਅਨ ਹੋਮ ਮਨਿਸਟਰ ਦੀ ਸਪੀਚ ਪੜ੍ਹੋ । ਉਨ੍ਹਾਂ ਨੇ ਪੰਜਾਬ ਦੇ ਬਾਰੇ ਕਿਹਾ ਹੈ ਕਿ ਪੰਜਾਬ ਸਾਰੀਆਂ ਸਟੇਟਾਂ ਵਿਚੋਂ ਇਕ ਨੰਬਰ ਸੂਬਾ ਹੈ ਜਿਸ ਨੇ 60 % ਟੈਕਨੀਸ਼ਨ ਸਾਰੇ ਹਿੰਦੁਸਤਾਨ ਦੀ ਭਰਤੀ ਲਈ ਦਿੱਤੇ ਹਨ, ਪੰਜਾਬ ਫੌਜੀ ਰੇਕਰੂਟਮੈਂਟ ਵਿਚ ਪਹਿਲੇ ਨੰਬਰ ਤੇ ਹੈ । ਇਸ ਪੰਜਾਬ ਨੇ ਸਿਵਲ ਡਿਫੈਂਸ ਦੇ ਸਿਲਸਿਲੇ ਵਿਚ ਚੰਗਾ ਕੰਮ ਕੀਤਾ ਹੈ । (ਸਰਦਾਰ ਲਛਮਣ ਸਿੰਘ ਗਿਲ ਵਲੋਂ ਵਿਘਨ) ਮੈਨੂੰ ਸੁਣ ਲਓ । ਅਸੀਂ ਏਥੇ ਇਸ ਕਰਕੇ ਬੈਠੇ ਹਾਂ ਕਿ ਅਸੀਂ ਇਕ ਦੂਜੇ ਨੂੰ ਆਪਣੇ ਖਿਆਲਾਤ ਦੇ ਸਕੀਏ, ਆਪਣਾ ਤਮੱਸਖਰ ਨਾ ਉਡਵਾਈਏ । ਇਹ ਨਹੀਂ ਕਿ ਇਕ ਦੂਜੇ ਨਾਲ ਮਿਹਣੋ ਮਿਹਣੀ ਹੋਈ ਜਾਈਏ ਤੇ ਗਾਲ੍ਹਾਂ ਕਢੀ ਜਾਈਏ : ਇਖਲਾਕ ਤੋਂ ਨੀਵੀਆਂ ਗਲਾਂ ਆਖੀ ਜਾਈਏ, ਜਿਸ ਤਰ੍ਹਾਂ ਕਲ ਇਕ ਦੋ ਦੋਸਤਾਂ ਨੇ ਆਖੀਆਂ । ਇਹ ਗੱਲਾਂ ਸੁਣ ਕੇ ਤਬੀਅਤ ਨੂੰ ਦੁਖ ਹੁੰਦਾ ਹੈ । ਤੁਹਾਡਾ ਸਟੇਟਸ ਉੱਚਾ ਹੈ, ਤੁਸੀਂ ਰਿਪ੍ਰੀਜ਼ੈਂਟੇਟਿਵਜ਼ ਆਫ ਦੀ ਪੀਪਲ ਹੋ ।

ਚੌਧਰੀ ਨੇਤ ਰਾਮ : ਰਿਡੀਕਿਊਲ ਨਾ ਕਰੋ ।

**Deputy Speaker**: No interruption please.

ਮਾਲ ਮੰਤਰੀ : ਮੈਂ ਰਿਡੀਕਿਊਲ ਨਹੀਂ ਕਰਦਾ । ਆਓ ਆਪਾਂ ਇਸ ਬਿਲ ਦੇ ਮੁਤੱਲਿਕ ਵੇਖਣਾ ਹੈ । ਆਵਾਜ਼ ਦੇ ਮੁਤੱਲਿਕ ਕਹਿੰਦੇ ਹਨ । ਆਪਾਂ ਇਲੈਕਸ਼ਨ ਲੜ ਕੇ ਆਏ ਹਾਂ, ਚਾਰ ਸਾਲ ਬਾਅਦ ਫੇਰ ਇਲੈਕਸ਼ਨ ਲੜਨੀ ਹੈ । 1954 ਵਿਚ ਐਕਟ ਪਾਸ

ਕੀਤਾ । ਉਸ ਤੋਂ ਬਾਅਦ 1957 ਅਤੇ 1962 ਦੀਆਂ ਇਲੈਕਸ਼ਨਾਂ ਆਈਆਂ । 1958 ਵਿਚ ਐਕਟ ਪਾਸ ਕੀਤਾ ਅਤੇ ਉਸ ਤੋਂ ਬਾਅਦ ਇਲੈਕਸ਼ਨ ਲੜ ਚੁਕੇ ਹਾਂ । ਜੋ ਲੋਕਾਂ ਨੇ ਫੈਸਲਾ ਕੀਤਾ ਸੀ ਉਹ ਲੋਕਾਂ ਕੋਲ ਹੈ । ਮੈਂ ਪਿੰਡਾਂ ਵਿਚ ਫਿੱਗਰਜ਼ ਦਿੰਦਾ ਰਿਹਾ ਹਾਂ, ਤੁਸੀਂ ਹਿਸਾਬ ਲਗਾ ਕੇ ਦੇਖੋ ਕਿ ਕਿੰਨਾ ਮੁਆਮਲਾ ਦਿੰਦੇ ਹੋ ਅਤੇ ਸਰਕਾਰ ਕੋਲੋਂ ਕਿੰਨੀ ਰਿਟਰਨ ਹੁੰਦੀ ਹੈ । ਪਰਾਈਮਰੀ ਸਕੂਲ ਦੇ ਦੋ ਟੀਚਰਾਂ ਦਾ ਇਕ ਸਾਲ ਦਾ ਖਰਚ 3,000 ਰੁਪਿਆ ਆਉਂਦਾ ਹੈ । ਮਿਡਲ ਸਕੂਲ ਉਤੇ ਹਜ਼ਾਰਾਂ ਰੁਪਿਆ ਖਰਚ ਆਉਂਦਾ ਹੈ । ਜੇ 14 ਜਾਂ 15 ਕਰੋੜ ਰੁਪਿਆ ਲਾਕੇ ਤਾਲੀਮ ਦਿੰਦੇ ਹਾਂ ਅਤੇ ਤਾਲੀਮ ਮੁਫਤ ਕਰ ਸਕਦੇ ਹਾਂ ਤਾਂ ਗਰੀਬ ਆਦਮੀ ਨੂੰ ਫਾਇਦਾ ਹੈ, ਅਮੀਰ ਆਦਮੀ ਤਾਂ ਅੱਗੇ ਵੀ ਫਾਇਦਾ ਉਠਾ ਸਕਦਾ ਸੀ । ਪ੍ਰਾਜੈਕਟ ਸਕੀਮਜ਼ ਦਾ ਕਿਸਾਨਾਂ ਨੂੰ ਫਾਇਦਾ ਹੁੰਦਾ ਹੈ । ਮੇਰੇ ਇਕ ਦੋਸਤ ਨੇ ਆਪਣੀ ਸਪੀਚ ਵਿਚ ਕਿਹਾ ਕਿ ਇਹ ਟੈਕਸ ਮੁਜ਼ਾਰਿਆਂ ਉਤੇ ਲਗ ਰਿਹਾ ਹੈ । ਕੌਣ ਕਹਿੰਦਾ ਹੈ ਕਿ ਇਹ ਮੁਜ਼ਾਰਿਆਂ ਉਤੇ ਲਗ ਰਿਹਾ ਹੈ ? ਇਹ ਲੈਂਡ ਓਨਰ ਉਤੇ ਲਾਉਣ ਲਗੇ ਹਾਂ । ਅਸਰ ਵਾਕਾ ਇਹ ਹੈ ਕਿ 1960 ਤੋਂ ਬਾਅਦ ਕਿਸਾਨ ਤੇ ਟੈਕਸ ਘਟਾਉਣ ਦਾ ਯਤਨ ਕੀਤਾ ਹੈ ਪੰਜਾਬ ਲੈਂਡ ਰੇਵੀਨਿਊ ਸਰਚਾਰਜ ਐਕਟ, 1960 ਰਾਹੀਂ 50 % ਮੁਆਮਲਾ ਲਾਇਆ ਗਿਆ । ਉਸ ਦੀ ਵਸੂਲੀ ਨਾਲ ਦੋ ਯੂਨੀਵਰਸਟੀਆਂ ਬਣਾਉਣ ਵਾਸਤੇ ਕੰਟਰੀਬਿਊਸ਼ਨ ਕੀਤੀ । ਉਸ ਤੋਂ ਬਾਅਦ ਇਲੈਕਸ਼ਨ ਹੋਏ । ਉਹ ਜਿਹੜਾ 50 % ਲਗਿਆ ਸੀ ਵਸੂਲ ਹੋ ਚੁਕਿਆ ਹੈ, ਖਤਮ ਹੋ ਚੁਕਿਆ ਹੈ । ਹੁਣ ਉਸ ਐਕਟ ਦਾ ਕੋਈ ਅਸਰ ਨਹੀਂ । ਉਸ ਦੇ ਬਾਅਦ ਫਿਰ ਟੈਂਪਰੇਰੀ ਟੈਕਸੇਸ਼ਨ ਆਇਆ ਜਿਹੜਾ ਪਿਛਲੇ ਸਾਲ ਲਾਗੂ ਹੋਇਆ । ਖਰੀਫ ਜਿਹੜੀ ਪਿਛਲੀ ਲੰਘ ਗਈ ਉਸ ਤੇ ਰੁਪਏ ਪਿਛੇ 4 ਆਨੇ ਯਾਨੀ 25 % ਪਿਛਲੀ ਫਸਲ ਉਤੇ ਨਹੀਂ ਲਿਆਂ ਸੀ, ਉਸ ਵੇਲੇ ਹੜ੍ਹ ਆ ਗਏ ਸਨ । ਹੁਣ ਰੱਬੀ ਤੇ ਲਗਾਉਣਾ ਹੈ ਅਤੇ ਅਗਲੀ ਖਰੀਫ ਤੇ ਲਗਾਉਣਾ ਹੈ । ਉਸ ਦੇ ਬਾਅਦ ਉਹ ਵੀ ਖਤਮ ਹੋ ਜਾਣਾ ਹੈ, ਟੈਂਪਰੇਰੀ ਟੈਕਸ ਖਤਮ ਹੋ ਜਾਏਗਾ, ਜੋ 25 % ਹੈ । 50 % ਐਡੀਸ਼ਨਲ ਸਰਚਾਰਜ ਲਾਇਆ ਸੀ, ਉਹ ਖਤਮ ਹੋਇਆ । ਹੁਣ ਬਾਕੀ ਕੁਝ ਨਹੀਂ ਰਿਹਾ । ਉਨ੍ਹਾਂ ਦੇ ਬਾਅਦ ਇਹ ਤਿੰਨ ਸਾਲ ਵਾਸਤੇ ਕੰਟਰੀਬਿਊਸ਼ਨ ਟੁਵਰਡਜ਼ ਦੀ ਪਲੈਨ ਲੈਣ ਲਗੇ ਹਾਂ ਜਿਹੜਾ ਖਰੀਫ, ਇਕ ਫਸਲ ਵਿਚ ਦੇਣਾ ਹੈ, ਰੱਬੀ ਵਿਚ ਕੋਈ ਟੈਕਸ ਨਹੀਂ । ਇਹ ਤਿੰਨੇ ਕਰਾਪਸ ਖਰੀਫ ਦੀਆਂ ਹਨ । ਇਹ ਉਨ੍ਹਾਂ ਆਦਮੀਆਂ ਨੇ ਦੇਣਾ ਹੈ ਜਿਨ੍ਹਾਂ ਨੇ ਇਹ ਫਸਲ ਬੀਜੀ ਹੈ । ਇਹ ਸਾਰੀ ਜ਼ਮੀਨ ਉਤੇ ਨਹੀਂ, ਅਨਾਜ ਉਤੇ ਨਹੀਂ, ਕਿਸੇ ਹੋਰ ਫਸਲ ਉਤੇ ਨਹੀਂ । ਇਹ ਤਿੰਨ ਕਰਾਪਸ ਕਿੰਨੀਆਂ ਕੁ ਬੀਜ ਹੋਣਗੀਆਂ ਅਤੇ ਕਿੰਨੇ ਕੁ ਆਦਮੀਆਂ ਉਤੇ ਇਸ ਦਾ ਅਸਰ ਹੋਣਾ ਹੈ ? ਇਹ ਹਰ ਇਕ ਆਦਮੀ ਉਤੇ ਨਹੀਂ ਲਗਣਾ । ਇਹ ਕਮਰਸ਼ਲ ਕਰਾਪਸ ਉਤੇ ਦੇਣਾ ਹੈ ਕਪਾਹ, ਸ਼ੂਗਰਕੇਨ ਤੇ ਮਿਰਚਾਂ ਜਿਹੜੇ ਖੂਹ ਦੇ ਪਾਣੀ ਨਾਲ ਬੀਜਦੇ ਹਨ, ਮੈਂ ਅਮੈਂਡਮੈਂਟ ਮਨਜ਼ੂਰ ਕਰਨੀ ਹੈ, ਉਸ ਤੇ ਦੋ ਰੁਪਏ ਫੀ ਏਕੜ ਹੋਵੇਗਾ ਯਾਨੀ 8 ਆਨੇ ਫੀ ਵਿਘਾ ਅਤੇ ਦੂਜੀ ਕੇਨਾਲ ਇਰੀਗੇਟਿਡ ਤੇ 4 ਰੁਪਏ ਫੀ ਏਕੜ ।

**चौधरी नेत राम :** यह नया टैक्स लगा कर जमीन पर कुल कितना रैवीन्यू बनता है ?

**उपाध्यक्षा :** चौधरी नेत राम, मैं इंटरप्शन नहीं चाहूंगी । अगर कोई बात रहे तो बाद में पूछ ली जाए । (I do not want interruptions by the hon. Member.

[उपाध्यक्षा]
If any point is left by the hon. Minister unanswered that may be asked from him later on.

ਮਾਲ ਮੰਤਰੀ : ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਤਿੰਨਾ ਫਸਲਾਂ ਦਾ ਇਕ ਸਾਲ ਦਾ ਇਕ ਕਰੋੜ ਤੋਂ ਘਟ ਰੁਪਿਆ ਬਣਦਾ ਹੈ, ਤਿੰਨਾਂ ਸਾਲਾਂ ਦਾ ਦੋ ਕਰੋੜ ਤੋਂ ਕੁਛ ਉਪਰ ਬਣਦਾ ਹੈ, ਇਸ ਦੇ ਵਿਚ ਪ੍ਰੋਟੈਕਸ਼ਨਜ ਰਖੀਆਂ ਹਨ। ਇਹ ਮੇਜਿਓਰ ਕਰਾਪ ਉਤੇ ਲਵਾਂ ਗੇ, ਖਰਾਬੇ ਤੇ ਨਹੀਂ ਲਵਾਂਗੇ, ਡੁਮੈਸਟਿਕ ਯੂਜ਼ ਵਾਸਤੇ ਥੋੜਾ ਜਾਂ ਵਧ ਨਹੀਂ ਲਵਾਂਗੇ। ਮੇਰਾ ਕਹਿਣ ਦਾ ਮਤਲਬ ਹੈ ਕਿ ਦਿਸ ਇਜ਼ ਦੀ ਸੋਰਸ ਜਿਥੋਂ ਯਤਨ ਕੀਤਾ ਹੈ, ਗਰੀਬ ਅਤੇ ਅਮੀਰ ਲੈਂਟਅਸਕੰਟਰੀਬਿਊਟ। ਪਿਛਲੀ ਦਫਾ ਟੈਕਸ ਲਗਾ ਕੇ ਕੰਟਰੀਬਿਊਟ ਕਰਕੇ ਦੋ ਯੂਨੀਵਰਸਟੀਆਂ ਬਣਾਈਆਂ, ਯੂਨੀਵਰਸਟੀਆਂ ਦੇ ਉਧਾਰ ਵਾਸਤੇ ਉਪਰਾਲਾ ਕੀਤਾ। In connection with the plan this is important from the point of view of the Kisans ਜੇ ਪਲੈਨ ਕਾਮਯਾਬ ਹੋ ਜਾਏ, ਤਾਂ ਅਸੀਂ ਸਰਕਾਰ ਤੋਂ ਐਕਸਪੈਕਟ ਕਰਦੇ ਹਾਂ ਕਿ 33 ਜਾਂ 34 ਕਰੋੜ ਰੁਪਿਆ ਡਰੇਨੇਜ ਉਤੇ ਖਰਚ ਕਰਨਾ ਹੈ। ਕਨਸਾਲੀਡੇਟਿਡ ਬਜਟ ਹੈ ਜਿਸ ਵਿਚੋਂ ਡਰੇਨੇਜ ਉਤੇ ਖਰਚ ਕਰਨਾ ਹੈ, ਡਿਫੈਂਸ ਤੇ ਖਰਚ ਕਰਨਾ ਹੈ, ਪੁਲਿਸ ਅਤੇ ਫੌਜ ਉਤੇ ਖਰਚ ਕਰਨਾ ਹੈ। ਕਿਸਾਨਾਂ ਦੇ ਬੱਚੇ ਫੌਜ ਵਿਚ ਜਾਂਦੇ ਹਨ। ਜਿਹੜਾ ਆਦਮੀ ਫੌਜ ਵਿਚ ਹੈ ਉਸ ਦੇ ਪਿਛੇ ਮਾਂ ਬਾਪ ਹਨ। ਉਨ੍ਹਾਂ ਦੀ ਜ਼ਮੀਨ ਦਾ ਪਰਬੰਧ ਕਰ ਦੇਈਏ ਕਿ ਉਹ ਫਲਡਜ਼ ਨਾਲ ਨਾ ਮਾਰੀ ਜਾਏ ਉਸ ਦੇ ਘਰ ਦਾ ਪਰਬੰਧ ਕਰ ਦੇਈਏ, ਡਰੇਨੇਜ ਵਗੈਰਾ ਨਾਲ ਤਾਂ ਉਹ ਸੁਖੀ ਹੋਵੇਗਾ। ਜੇ ਅਸੀਂ ਛਡ ਦੇਈਏ, ਸਰਕਾਰ ਆਪਣੀ ਜ਼ਿਮੇਵਾਰੀ ਤੋਂ ਲਾਂਭੇ ਹੋ ਜਾਏ, ਕਿਸੇ ਤੋਂ ਕੋਈ ਪੈਸਾ ਨਹੀਂ ਲੈਣਾ, ਫਲਡਜ਼ ਆਉਣ, ਦੁਸ਼ਮਣ ਵੀ ਆਵੇ ਤੇ ਫੇਰ ਆਪੇ ਲੋਕ ਕਰ ਲੈਣਗੇ, ਇਹ ਕਿਸ ਤਰ੍ਹਾਂ ਚਲ ਸਕਦਾ ਹੈ ? ਸਰਕਾਰ ਦੀ ਜ਼ਿਮੇਂਵਾਰੀ ਹੈ। ਸਰਕਾਰ ਨੇ ਅਪਣੇ ਦੇਸ਼ ਨੂੰ, ਆਪਣੇ ਸੂਬੇ ਨੂੰ ਅੱਗੇ ਲੈ ਜਾਣ ਲਈ ਸਾਰੇ ਹਿੰਦੁਸਤਾਨ ਦਾ ਇਕ ਢਾਂਚਾ ਬਣਾਇਆ ਹੋਇਆ ਹੈ। ਆਪਣੇ ਸੂਬੇ ਨੂੰ ਚੰਗੀ ਤਰ੍ਹਾਂ ਅਗੇ ਲੈ ਜਾਣਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਦੇ ਦਿਲ ਵਿਚ ਕਿਸਾਨ ਲਈ ਦਰਦ ਨਹੀਂ। ਇਹ ਵੀ ਅਤੇ ਅਸੀਂ ਵੀ ਕਿਸਾਨਾਂ ਦੀਆਂ ਵੋਟਾਂ ਲੈ ਕੇ ਆਏ ਹਾਂ। ਇਹ ਜੀ ਸਦਕੇ ਉਨ੍ਹਾਂ ਦੀ ਰਿਪ੍ਰੀਜੈਂਟੇਸ਼ਨ ਕਰਨ। ਜਿਹੜੇ ਦੂਜੇ ਇੰਟਰੈਸਟ ਹਨ ਸਟੇਟ ਦੇ ਅਤੇ ਕੰਟਰੀ ਦੇ, ਉਨ੍ਹਾਂ ਨੂੰ ਨਜ਼ਰ ਤੋਂ ਓਝਲ ਨਾ ਕਰੋ। ਮੈਂ ਸਮਝਦਾ ਹਾਂ ਕਿ ਬਹੁਤ ਸਾਰੀਆਂ ਸਪੀਚਾਂ ਉਸੇ ਤਰ੍ਹਾਂ ਹੁੰਦੀਆਂ ਹਨ ਜਿਸ ਤਰ੍ਹਾਂ ਨਾਰਮਲ ਟਾਈਮਜ਼ ਵਿਚ ਹੁੰਦੀਆਂ ਹਨ। ਨਾਰਮਲ ਟਾਈਮਜ਼ ਵਿਚ ਨਾਰਮਲ ਸਪੀਚਾਂ ਹੁੰਦੀਆਂ ਹਨ। ਹੁਣ ਤਾਂ ਐਬਨਾਰਮਲ ਟਾਈਮ ਹੈ। ਉਸ ਪੁਆਇੰਟ ਆਫ ਵਿਊ ਤੋਂ ਇਨ੍ਹਾਂ ਨੂੰ ਦੇਖਣਾ ਚਾਹੀਦਾ ਸੀ ਕਿ ਅਜ ਇਹੋ ਜਿਹੀ ਗਲ ਕਰ ਰਹੇ ਹਾਂ। ਇਨ੍ਹਾਂ ਨੂੰ ਵੀ ਕਰੈਡਿਟ ਆਉਂਦਾ ਹੈ ਅਤੇ ਏਧਰ ਬੈਠੇ ਸਜਣਾ ਨੂੰ ਵੀ ਆਉਂਦਾ ਹੈ। ਪਿਛਲੇ 10,15 ਸਾਲ ਵਿਚ ਪੰਜਾਬ ਦੇ ਲੋਕਾਂ ਨੇ ਮੁਕਾਬਲਤਨ ਤਰਕੀ ਕੀਤੀ ਹੈ, ਮੁਕਾਬਲਤਨ ਇਨ੍ਹਾਂ ਦੀ ਪਰ-ਕੈਪੀਟਾ ਇਨਕਮ ਵਧੀ ਹੈ ਯਾਨੀ ਹਿੰਦੁਸਤਾਨ ਦੇ ਬਾਕੀ ਸੂਬਿਆਂ ਨਾਲੋਂ ਏਥੇ ਦੀ ਪਰ-ਕੈਪਿਟਾ ਇਨਕਮ 20 % ਵਧ ਹੋਈ ਹੈ। ਕਿਉਂਕਿ ਅਸੀਂ ਸਾਰੇ ਰਲ-ਮਿਲਕੇ ਇਸ ਨੂੰ ਚਲਾਂਦੇ ਰਹੇ . . . .

ਸਰਦਾਰ ਲਛਮਣ ਸਿੰਘ ਗਿਲ : ਕਦੇ ਸਾਡੀ ਇਨਕਮ ਹਿੰਦੁਸਤਾਨ ਦੇ ਬਾਕੀ ਸੂਬਿਆਂ ਨਾਲੋਂ ਘੱਟ ਵੀ ਸੀ ?

चौधरी नेत राम : ग्रान ए प्वाइंट ग्राफ इनफर्मेशन । इन्हों ने कहा है कि ग्रापोजीशन की सारी स्पीचें बेमतलब होती हैं, वैसे ही होती हैं । बहुत से मुजारे कन्सालिडेशन के ग्रन्दर ग्रौर गिरदावरियों के द्वारा गलत इंद्राज करके बख्श लिए गए हैं । तो क्या कस्टोडियन के पास जो मुसलमानों की ज़मीन है वह उन्हें उसी रेट पर दी जाएगी जो इन्हों ने स्टैंडरड रेट पर कीमत दी थी, 1947 से पहले जो मालिया किसान की ज़मीन था ग्राज उस से कितना ही बढ़ गया है यह कहते हैं कि बढ़ा नहीं है ।

उपाध्यक्षा : ग्राप जब कल बोले थे उस वक्त यह बात कह लेते । (The hon. Member could raise this point during the course of his speech yesterday.)

ਸਰਦਾਰ ਲਛਮਣ ਸਿੰਘ ਗਿੱਲ : ਕਦੇ ਸਾਡੀ ਇਨਕਮ ਪਰ-ਕੈਪੀਟਾ ਹਿੰਦੁਸਤਾਨ ਦੇ ਬਾਕੀ ਸੂਬਿਆਂ ਨਾਲੋਂ ਘਟ ਵੀ ਸੀ ?

ਡਿਪਟੀ ਸਪੀਕਰ : ਤੁਸੀਂ ਜਿਹੜੀਆਂ ਇਨ੍ਹਾਂ ਦੀਆਂ ਗਲਾਂ ਮਨਜ਼ੂਰ ਕਰਨੀਆਂ ਹਨ ਉਹ ਕਹਿ ਦਿਓ । (The hon. Minister may please say as to which of the points raised by the hon. Members are acceptable to him.)

ਮਾਲ ਮੰਤਰੀ : ਮੈਂ ਅਰਜ਼ ਕਰਦਾ ਹਾਂ ਕਿ ਮੈਨੂੰ ਆਪਣੀ ਗਲ ਕਹਿ ਲੈਣ ਦਿਉ । ਜਿਹੜੀ ਗਲ ਇਨ੍ਹਾਂ ਨੇ ਪੁਛੀ ਹੈ ਉਸਦਾ ਇਸ ਸਬਜੈਕਟ ਨਾਲ ਕੀ ਤਾਅੱਲੁਕ ਹੈ ? ਪਲੈਨ ਵਿਚ 23 ਕਰੋੜ ਰੁਪਿਆ ਖਰਚ ਹੋਣਾ ਹੈ । ਉਸ ਦੇ ਵਾਸਤੇ ਤਿੰਨਾਂ ਸਾਲਾਂ ਵਿਚ ਸਾਨੂੰ $2\frac{1}{2}$ ਕਰੋੜ ਰੁਪਿਆ ਮਿਲ ਜਾਵੇਗਾ । (ਵਿਘਨ) ਤੁਹਾਡੀ ਕੀ ਕੰਟਰੀਬਿਊਸ਼ਨ ਹੋਈ ? (ਵਿਘਨ) ਕਿਹਾ ਜਾਂਦਾ ਹੈ, ਕਿ ਕਿਸਾਨ ਉਪਰ ਮੁਆਮਲੇ ਦਾ ਬੜਾ ਭਾਰ ਹੈ, ਅਤੇ ਜੇ ਇਹ ਸੈਸ ਲਗਾਇਆ ਗਿਆ ਤਾਂ ਉਸਦੀ ਕਮਰ ਟੁਟ ਜਾਏਗੀ ਕਿਉਂਕਿ ਪਹਿਲੇ ਹੀ ਬਹੁਤ ਜ਼ਿਆਦਾ ਟੈਕਸ ਲਗ ਚੁਕੇ ਹਨ । 1887 ਵਿਚ ਪੰਜਾਬ ਲੈਂਡ ਰੈਵਿਨਿਊ ਐਕਟ ਤਹਿਤ ਪਹਿਲੀ ਸੈਟਲਮੈਂਟ ਹੋਈ ਸੀ ਫਿਰ 1910 ਵਿਚ ਹੋਈ । ਆਰਡੀਨੈਰੀਲੀ 30 ਸਾਲਾਂ ਪਿਛੋਂ ਸੈਟਲਮੈਂਟ ਹੋਣੀ ਚਾਹੀਦੀ ਹੈ, ਪਰ ਨਹੀਂ ਹੋਈ । ਉਸਦੇ ਪਿਛੋਂ ਜਿਹੜਾ ਰੁਪਏ ਦਾ ਮੁੱਲ ਘਟ ਹੋਇਆਂ ਹੈ ਜਨਤਾ ਲਈ, ਉਹ ਸਰਕਾਰ ਲਈ ਵੀ ਉਸੇ ਤਰ੍ਹਾਂ ਘਟਿਆ ਹੈ। ਪਰ ਉਸ ਤੋਂ ਬਾਅਦ 1954 ਵਿਚ ਪੰਜਾਬ ਲੈਂਡ ਰੈਵੀਨਿਊ ਸਰਚਾਰਜ ਐਕਟ ਪਾਸ ਕੀਤਾ। ਉਸ ਦੇ ਤਹਿਤ 10 ਰੁਪਏ ਤੋਂ ਘਟ ਰੈਵੀਨਿਊ ਦੇਣ ਵਾਲੇ ਉਪਰ ਕੁਛ ਇਨਕਰੀਜ਼ ਨਹੀਂ ਕੀਤੀ, ਅਤੇ ਅਜ ਤਕ ਇਨਕਰੀਜ਼ ਨਹੀਂ ਕੀਤੀ । (ਵਿਘਨ)

श्री मंगल सेन : ग्रान ए प्वाइंट ग्राफ ग्रार्डर मैडम ।मैं मास्टर गुरबंता सिंह के बारे में जानना चाहता हूं कि यह बैंड बाजे के मास्टर है या तबले के मास्टर हैं ।

**Deputy Speaker**: Order please. The hon. Member should try to maintain the decorum of the House.

ਮਾਲ ਮੰਤਰੀ : ਮਾਸਟਰ ਜੀ ਕਹਿੰਦੇ ਹਨ ਕਿ ਮੈਂ ਗੁਸਤਾਖ ਲੜਕਿਆਂ ਨੂੰ ਡੰਡਾ ਫੇਰਨ ਵਾਲਾ ਮਾਸਟਰ ਹਾਂ । ਮੈਂ ਕਹਿ ਰਿਹਾ ਸਾਂ ਕਿ 10 ਰੁਪਏ ਤੋਂ ਘਟ ਵਾਲੇ ਨੂੰ ਮਾਫ

[ਮਾਲ ਮੰਤਰੀ]

ਕੀਤਾ ਅਤੇ 10 ਤੋਂ 30 ਰੁਪਏ ਵਾਲੇ ਤਕ 25% ਇਨਕਰੀਜ਼ ਕੀਤੀ ਸੀ । ਜੇਕਰ ਕੋਈ ਇਨਕਰੀਜ਼ ਨਾ ਕਰਦੇ ਤਾਂ ਤੁਹਾਡੀ ਕੀ ਟੰਵਰੀਬਿਊਸ਼ਨ ਹੁੰਦੀ ? ਇਨਕਰੀਜ਼ ਸਰਕਾਰ ਨੇ ਇਸ ਲਈ ਕੀਤੀ ਕਿਉਂਕਿ ਕਰੋੜਾਂ ਰੁਪਏ ਤੁਹਾਡੇ ਉਪਰ ਖਰਚ ਹੁੰਦੇ ਹਨ (ਵਿਘਨ) ।

ਬਾਬੂ ਬਚਨ ਸਿੰਘ : ਇਨਡਾਇਰੈਕਟ ਟੈਕਸੇਸ਼ਨ ਬਾਰੇ ਦਸੋ ।

Deputy Speaker : No, Interruption please.

ਮਾਲ ਮੰਤ੍ਰੀ : 30 ਰੁਪਏ ਤੋਂ ਜ਼ਿਆਦਾ ਜਿੰਨਾ ਵੀ ਟੋਟਲ ਬਣਦਾ ਸੀ ਉਸ ਦੇ ਉਪਰ 2/5 ਯਾਨੀ ਰੁਪਏ ਪਿਛੋਂ 6 ਆਨੇ ਇਨਕਰੀਜ਼ ਕੀਤੀ । ਉਸ ਦੇ ਰਾਹੀਂ ਅਜ ਤਕ 37 ਲਖ ਰੁਪਿਆ ਸਰਕਾਰ ਦੇ ਖਜ਼ਾਨੇ ਵਿਚ ਆਇਆ ਹੈ । ਫਿਰ ਵੀ ਬਹੁਤ ਸਾਰੇ ਅਜਿਹੇ ਆਦਮੀ ਸਨ ਜਿਨ੍ਹਾਂ ਕੋਲ ਹਜ਼ਾਰ ਹਜ਼ਾਰ ਅਤੇ ਦੋ ਦੋ ਹਜ਼ਾਰ ਘੁਮਾਂ ਜ਼ਮੀਨ ਸੀ । ਜਦੋਂ ਕਮੀਸ਼ਨ ਦੀ ਰਿਪੋਰਟ ਆਈ ਤਾਂ ਖਿਆਲ ਕੀਤਾ ਗਿਆ ਕਿ ਉਨ੍ਹਾਂ ਉਪਰ ਇਨਕਮਟੈਕਸ ਬੇਸਿਜ਼ ਤੇ ਕੁਛ ਟੈਕਸ ਲਗਾਇਆ ਜਾਏ । ਉਸ ਤਰ੍ਹਾਂ ਨਾਲ ਅਸੈਸਮੈਂਟ ਕਰਨੀ ਬੜੀ ਮੁਸ਼ਕਿਲ ਸੀ, ਇਸ ਲਈ 1958 ਵਿਚ ਪੰਜਾਬ ਲੈਂਡ ਰੈਵੀਨਿਊ ਸਪੈਸ਼ਲ ਚਾਰਜਿਜ਼ ਐਕਟ 1958 ਲਿਆਂਦਾ ਗਿਆ । ਇਸ ਦੇ ਰਾਹੀਂ ਜਿਹੜਾ ਆਦਮੀ 50 ਰੁਪਏ ਤੋਂ ਜ਼ਿਆਦਾ ਮੁਆਮਲਾ ਦਿੰਦਾ ਸੀ ਉਸ ਨੂੰ ਵਾਚ ਕੀਤਾ ਗਿਆ । ਜਿਹੜਾ 50 ਰੁਪਏ ਤੋਂ 100 ਰੁਪਏ ਤਕ ਦਿੰਦਾ ਸੀ, ਉਸ ਉਪਰ ਪਹਿਲੇ ਪੰਜਾਹਾਂ ਉਪਰ ਕੁਝ ਨਹੀਂ ਲਗਾਇਆ ਗਿਆ ਨੈਕਸਟ 50 ਰੁਪਏ ਉਪਰ 50% ਇਨਕਰੀਜ਼ ਕੀਤੀ ਗਈ । 100 ਤੋਂ 200 ਤਕ ਪਹਿਲੇ ਪੰਜਾਹਾਂ ਉਪਰ ਕੁਝ ਨਹੀਂ ਦੂਸਰੇ 50 ਉਪਰ 50 % ਅਤੇ ਅਗਲੇ 100 ਉਪਰ 70 % ਇਨਕਰੀਜ਼ ਕਿਤੀ ਗਈ । ਅਗੇ ਜਿਹੜੇ ਆਦਮੀ 30 ਸਟੈਂਡਰਡ ਏਕੜ ਤੋਂ ਜ਼ਿਆਦਾ ਦੇ ਮਾਲਕ ਸਨ ਉਨ੍ਹਾਂ ਦਾ 200 ਰੁਪਏ ਮਾਲੀਆ ਹੋਵੇਗਾ । 200 ਤੋਂ ਬਾਅਦ 500 ਰੁਪਏ ਦੀ ਤਫਸੀਲ ਇਸ ਤਰ੍ਹਾਂ ਹੈ । ਪਹਿਲੇ 50 ਤੋਂ ਕੁਝ ਨਹੀਂ, ਦੂਸਰੇ 50 ਤੇ 50 % ਅਗੇ 100 ਤੇ 70 % ਅਤੇ ਅਗਲੇ 100 ਤੇ 100 % ਇਨਕਰੀਜ਼ ਹੋਈ । ਜਿਹੜਾ 100 ਰੁਪਿਆ ਦਿੰਦਾ ਸੀ ਉਸ ਉਤੇ 300 % ਇਨਕਰੀਜ਼ ਕੀਤੀ ਗਈ । ਵੱਡੇ ਵੱਡੇ ਆਦਮੀਆਂ ਦਾ ਸਮ ਟੋਟਲ ਇਹ ਨਿਕਲਿਆ । 10 ਰੁਪਏ ਤੋਂ ਘੱਟ ਵਾਲੇ ਤੇ ਕੋਈ ਇਨਕਰੀਜ਼ ਨਹੀਂ ਹੋਈ । ਫਿਰ ਜ਼ਮੀਨ ਦੀ ਵਿਰਾਸਤ ਵੰਡੀ ਜਾਂਦੀ ਰਹੀ । ਘੱਟ ਜ਼ਮੀਨ ਵਾਲੇ ਮਾਲਕ ਬਣਦੇ ਰਹੇ । ਲੈਂਡ ਰੈਵੀਨਿਊ ਉਨ੍ਹਾਂ ਤੇ ਪਹਿਲੇ ਹੀ ਬਹੁਤ ਘਟ ਸੀ । ਇੰਕਰੀਜ਼ਡ ਲੈਂਡ ਰੈਵੀਨਿਊ ਦਾ ਇਨਸੀਡੈਂਸ ਬਹੁਤ ਹੇਠਾਂ ਆ ਗਿਆ । ਇਸ ਦੀ ਰਾਹੀਂ 17 ਲਖ ਰੁਪਿਆ ਖਜ਼ਾਨੇ ਵਿਚ ਆਇਆ । (ਵਿਘਨ) ਤੁਸੀਂ ਕਿਸਾਨਾਂ ਦੀ ਹਾਮੀ ਭਰਦੇ ਹੋ (ਵਿਘਨ) 2 ਕਰੋੜ 59 ਲਖ ਦੇ ਬਾਅਦ ਇਹ ਲਗਾਇਆ ਗਿਆ । (ਵਿਘਨ)

Deputy Speaker : Order Please. I will not tolerate any interruption.)

ਮਾਲ ਮੰਤਰੀ : ਬਾਕੀ ਟੈਂਪਰੇਰੀ ਟੈਕਸ ਇਕ ਸਾਲ ਵਾਸਤੇ ਲਾਇਆ ਗਿਆ, ਪਹਿਲੇ ਵੀ ਇਕ ਸਾਲ ਵਾਸਤੇ ਲਾਇਆ ਗਿਆ ਸੀ । ਹੁਣ ਜਿਹੜਾ ਲਗਾਇਆ ਗਿਆ ਹੈ, ਸਾਰੀ ਜ਼ਮੀਨ ਛੱਡ ਦਿਤੀ ਹੈ, ਸਾਰੀਆਂ ਫਸਲਾਂ ਛਡ ਦਿਤੀਆਂ ਹਨ ਓਨਲੀ ਏ ਪਾਰਟ

ਆਫ ਇਟ ਲਿਆ ਹੈ । ਜਿਹੜੀ ਜ਼ਮੀਨ ਸ਼ੂਗਰਕੇਨ ਪੈਦਾ ਕਰਦੀ ਹੈ ਉਸ ਦਾ ਤੁਹਾਨੂੰ ਵੀ ਪਤਾ ਹੈ ਅਤੇ ਮੈਨੂੰ ਵੀ ਪਤਾ ਹੈ। ਜੇ ਕਰ ਸ਼ੂਗਰਕੇਨ ਵਾਲੀ ਜ਼ਮੀਨ ਚਕੌਤੇ ਤੇ ਦਿਉ ਤਾਂ 125 ਤੋਂ ਲੈ ਕੇ 300 ਰੁਪਏ ਤਕ ਮਿਲਦਾ ਹੈ।

Voices : Absolutely wrong.

**ਮਾਲ ਮੰਤਰੀ** : ਮੈਨੂੰ ਪਤਾ ਨਾ ਹੋਵੇ ਤਾਂ ਤੁਸੀਂ ਕਹੋ । ਜੇ ਕਰ ਇਨੀ ਕੰਟਰੀਬਿਊਸ਼ਨ ਵੀ ਨਹੀਂ ਕਰਨੀ ਤਾਂ ਤੁਹਾਡੀਆਂ ਪਲੈਨਜ਼ ਕਿਵੇਂ ਚਲਣੀਆਂ ਹਨ ਜਦੋਂ ਸੜਕਾਂ ਬਣਾਉਣੀਆਂ ਹਨ, ਡਰੇਨਜ਼ ਬਣਾਉਣੀਆਂ ਹਨ, ਬਿਜਲੀ ਦੀਆਂ ਸਕੀਮਾਂ ਹਨ, ਰਿਵਰ ਸਕੀਮਜ਼ ਹਨ । ਇਸ ਸਾਲ 13 ਕਰੋੜ 54 ਲਖ ਦੇ ਕਰੀਬ ਰੁਪਿਆ ਰਖਿਆ ਹੈ । ਇਹ ਸਾਰੀਆਂ ਸਕੀਮਾਂ

1.00 p.m.

ਕਿਵੇਂ ਇੰਪਲੀਮੈਂਟ ਹੋ ਸਕਦੀਆਂ ਹਨ। ਡਿਪਟੀ ਸਪੀਕਰ ਸਾਹਿਬਾ, ਤੁਸੀਂ ਸੁਣਕੇ ਖੁਸ਼ ਹੋਵੋਗੇ ਕਿ ਜਿਥੇ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਉਪਰ ਪੁਰਾਣੀ ਅਸੈਸਮੈਂਟ ਦੇ ਹਿਸਾਬ ਨਾਲ ਮੁਆਮਲਾ ਵਧ ਲਗਿਆ ਹੋਇਆ ਸੀ ਜਾਂ ਜਿਹੜੇ ਅਰਸਟਵਾਈਲ ਪੈਪਸੂ ਔਰ ਦੂਜੀਆਂ ਅਰਸਟਵਾਈਲ ਸਟੇਟਾਂ ਦੇ ਅਜਿਹੇ ਏਰੀਆਜ਼ ਸਨ ਜੋ ਇਧਰ ਸ਼ੁਮਾਰ ਹੋ ਗਏ ਅਜੇ ਜਿਨ੍ਹਾਂ ਦੇ ਲੈਂਡ ਰੈਵੀਨਿਊ ਦਾ ਰੇਟ ਜ਼ਿਆਦਾ ਸੀ, ਉਸ ਨੂੰ ਘਟ ਕੀਤਾ ਹੈ। ਮੁਆਮਲਾ ਲੋਕਾਂ ਨੂੰ ਮੁਜਰੇ ਦਿਤਾ, ਵਾਪਿਸ ਦਿਤਾ । ਇਸ ਲਈ ਇਹ ਕਹਿਣਾ ਗਲਤ ਹੈ ਕਿ ਸਰਕਾਰ ਨੂੰ ਕਿਸਾਨਾਂ ਦਾ ਦਰਦ ਨਹੀਂ । ਅਸੀਂ ਹੁਣ ਤਕ ਵੀ ਇਹ ਕੋਸ਼ਿਸ਼ ਕਰਦੇ ਪਏ ਹਾਂ ਕਿ ਜਿਥੇ ਜਿਥੇ ਮੁਖਤਲਿਫ ਏਰੀਆਜ਼ ਵਿਚ ਮੁਆਮਲੇ ਦਾ ਰੇਟ ਜ਼ਿਆਦਾ ਹੈ ਉਹ ਐਟ ਪਾਰ ਆ ਜਾਏ । ਸੰਗਰੂਰ ਜ਼ਿਲੇ ਵਿਚ ਔਰ ਦੂਜੇ ਅਰਸਟਵਾਈਲ ਪੈਪਸੂ ਦੇ ਏਰੀਆਜ਼ ਵਿਚ ਅਜਿਹੇ ਕੇਸ ਨੇ । ਮੇਰੇ ਦੋਸਤਾਂ ਨੇ ਇਕ ਕੇਸ ਦਸਿਆ, ਉਹ ਸਟੱਡੀ ਕਰਦੇ ਰਹੇ ਹਾਂ ।

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ ਮੈਡਮ। ਕਲ੍ਹ ਮੈਂ ਆਪਣੀ ਤਕਰੀਰ ਵਿਚ ਅਰਜ਼ ਕੀਤੀ ਸੀ ਕਿ ਜਿਨ੍ਹਾਂ ਇਲਾਕਿਆਂ ਵਿਚ ਬਹੁਤ ਪਹਿਲਾਂ ਤੋਂ ਅਸੈਸਮੈਂਟ ਹੋਈ ਹੈ ਔਰ ਹੁਣ ਜ਼ਮੀਨਾਂ ਖਰਾਬ ਹੋ ਗਈਆਂ ਹਨ. . .

**ਡਿਪਟੀ ਸਪੀਕਰ** : ਤੁਹਾਡੀ ਗਲ ਉਨ੍ਹਾਂ ਨੇ ਨੋਟ ਕੀਤੀ ਹੋਈ ਹੈ । ਜਵਾਬ ਦੇ ਦੇਣਗੇ । (The hon. Minister has already noted the point raised by the hon. Member and would reply to the same in due course.)

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬਾ, ਇਹ ਜਿਹੜੀ ਅਸੈਸਮੈਂਟ ਆਫ ਲੈਂਡ ਰੈਵੀਨਿਊ ਹੈ, ਇਹ ਹਰ ਇਕ ਫਸਲ ਨਾਲ ਅਡੋ ਅਡ ਨਹੀਂ ਹੁੰਦੀ । ਹਰ ਦੂਜੇ ਜਾਂ ਤੀਜੇ ਸਾਲ ਨਹੀਂ ਹੋ ਸਕਦੀ । ਇਸ ਬਾਰੇ, ਜੇ ਮੈਂਬਰ ਸਾਹਿਬ ਨੂੰ ਪਤਾ ਹੋਵੇ ਤਾਂ ਇਕ ਐਕਟ ਹੈ, ਉਸ ਦੇ ਤਹਿਤ ਰੂਲਜ਼ ਬਣੇ ਹੋਏ ਨੇ । ਉਹ ਮੇਰੇ ਪਾਸ ਮੌਜੂਦ ਹਨ । ਉਨਾਂ ਵਿਚ ਇਹ ਪਰੋਵਾਈਡ ਕੀਤਾ ਹੋਇਆ ਹੈ ਕਿ ਜਿਥੇ ਥੂਰ, ਸੇਮ ਆ ਗਈ ਹੋਵੇ, ਜਾਂ ਇਸੇ ਤਰ੍ਹਾਂ ਜ਼ਮੀਨ ਖਰਾਬ ਹੋ ਗਈ ਹੋਵੇ ਔਰ ਛੇ ਫਸਲਾਂ ਤੋਂ ਲਗਾਤਾਰ ਇਹੋ ਹਾਲਤ ਰਹੀ ਹੋਵੇ ਤਾਂ ਉਸ ਕੇਸ ਵਿਚ ਡਿਪਟੀ ਕਮਿਸ਼ਨਰ ਤੋਂ ਰਿਪੋਰਟ ਲੈ ਕੇ ਉਸ ਜ਼ਮੀਨ ਦਾ ਮੁਆਮਲਾ ਮੁਆਫ ਕੀਤਾ ਜਾ ਸਕਦਾ ਹੈ ।

**ਸਰਦਾਰ ਲਛਮਣ ਸਿੰਘ ਗਿੱਲ** : ਕੀਤਾ ਕਿਤੇ ਵੀ ਨਹੀਂ।

**ਮਾਲ ਮੰਤਰੀ** : ਤੁਸੀਂ ਦੂਰ ਬੈਠੇ ਹੋਏ ਹੋ, ਤੁਹਾਨੂੰ ਸਾਰੇ ਏਰੀਆਜ਼ ਦਾ ਪਤਾ ਨਹੀਂ ਹੋ ਸਕਦਾ । ਮੈਂ ਆਪਣੀ ਕਲਮ ਨਾਲ ਅਜਿਹੇ ਕੇਸਾਂ ਵਿਚ ਮੁਆਮਲਾ ਮੁਆਫ ਕੀਤਾ ਹੈ

[ਮਾਲ ਮੰਤਰੀ]

ਔਰ ਹੁਣ ਵੀ ਐਸੇ ਕੇਸ ਚਲ ਰਹੇ ਨੇ। ਡਿਪਟੀ ਸਪੀਕਰ ਸਾਹਿਬਾ, ਅਸੀਂ ਵੀ ਇਹੋ ਸਮਝਦੇ ਹਾਂ ਕਿ ਕਿਸਾਨ ਸਾਡੇ ਸੂਬੇ ਦੀ ਰੀੜ੍ਹ ਦੀ ਹੱਡੀ ਹੈ ਔਰ ਪੰਜਾਬ ਤਕੜਾ ਅਤੇ ਖੁਸ਼ਹਾਲ ਤਦ ਹੀ ਹੋ ਸਕਦਾ ਹੈ ਜੇ ਕਿਸਾਨ ਖੁਸ਼ਹਾਲ ਹੋਵੇ। ਉਸ ਲਈ ਹਰ ਕਦਮ ਚੁਕਣਾ ਅਸੀਂ ਆਪਣਾ ਸਭ ਤੋਂ ਪਹਿਲਾਂ ਅਤੇ ਜ਼ਰੂਰੀ ਫਰਜ਼ ਸਮਝਦੇ ਹਾਂ। ਉਸ ਦੀ ਪਰੇਸ਼ਾਨੀ ਨੂੰ ਅਸੀਂ ਉਸ ਤੋਂ ਜ਼ਿਆਦਾ ਹੀ ਮਹਿਸੂਸ ਕਰਦੇ ਹਾਂ ਜਿੰਨਾਂ ਮੇਰੇ ਦੋਸਤ ਮਹਿਸੂਸ ਕਰਦੇ ਹਨ। ਮੈਂ ਤਾਂ ਕਹਿੰਦਾ ਹਾਂ ਕਿ ਆਓ ਸਾਰੇ ਰਲ ਮਿਲ ਕੇ ਪੰਜਾਬ ਵਿਚ ਜੋ ਗਰੀਬ ਆਦਮੀ ਹੈ ਉਸ ਨੂੰ ਗੁਰਬਤ ਤੋਂ ਉਚਾ ਚੁਕਣ ਲਈ ਸਾਧਨ ਪੈਦਾ ਕਰੀਏ। ਬੇਸ਼ਕ ਹਰ ਗਲ ਵਿਚ ਇਖਤਲਾਫ ਰਾਏ ਹੋ ਸਕਦਾ ਹੈ ਪਰ ਕ੍ਰਿਟੀਸਿਜ਼ਮ ਕਰਨਾ ਹੋਰ ਗਲ ਹੈ ਐਂਡ ਵੇਨ ਯੂ ਕਮ ਟੂ ਡੂ ਏ ਥਿੰਗ ਉਸ ਵੇਲੇ ਪੁਜ਼ੀਸ਼ਨ ਜੁਦਾ ਹੁੰਦੀ ਹੈ। ਇਸ ਲਈ ਇਸ ਸਿਲਸਿਲੇ ਵਿਚ ਜਿਹੜਾ ਕ੍ਰਿਟੀਸਿਜ਼ਮ ਕੀਤਾ ਗਿਆ, ਮੈਂ ਸਮਝਦਾ ਹਾਂ ਕਿ ਆਊਟ ਆਫ ਅਦਰ ਮੋਟਿਵਜ਼ ਹੀ ਕੀਤਾ ਗਿਆ ਹੈ। ਇਸ ਵਿਚ ਟੰਡਨ ਸਾਹਿਬ ਵੀ ਤਿਆਰ ਹੋ ਗਏ। ਉਹ ਪਹਿਲੀ ਵਾਰ ਬੋਲੇ ਨੇ। ਇਹ ਕਿਹਾ ਗਿਆ ਕਿ ਕਿਸੇ ਹੋਰ ਸੋਰਸ ਨੂੰ ਕਿਉਂ ਨਹੀਂ ਟੈਪ ਕਰ ਲਿਆ ਜਾਂਦਾ।

**ਸਰਦਾਰ ਗੁਰਚਰਨ ਸਿੰਘ**: ਕੀ ਵਜ਼ੀਰ ਸਾਹਿਬ ਰਿਸੋਰਸਿਜ਼ ਐਂਡ ਰਿਟਰੈਂਚਮੈਂਟ ਕਮੇਟੀ ਦੀਆਂ ਰਿਕਮੈਂਡੇਸ਼ਨਜ਼ ਤੋਂ ਜਾਣੂ ਨਹੀਂ ਹਨ ? ਕੀ ਉਨ੍ਹਾਂ ਸਿਫਾਰਸ਼ਾਂ ਤੇ ਅਮਲ ਨਹੀਂ ਕੀਤਾ ਜਾ ਸਕਦਾ ? ਉਹ ਖੁਦ ਉਸ ਕਮੇਟੀ ਦੇ ਮੈਂਬਰ ਰਹੇ ਹਨ।

**ਮਾਲ ਮੰਤਰੀ**: ਉਸ ਕਮੇਟੀ ਨੇ ਜਿਹੜੀ ਰਿਪੋਰਟ ਕੀਤੀ ਸੀ ਉਸ ਉਤੇ ਸਰਕਾਰ ਨੇ ਵਿਚਾਰ ਕੀਤੀ ਹੈ ਔਰ ਜਿਥੇ ਜਿਥੇ ਜ਼ਰੂਰੀ ਸਮਝਿਆ ਹੈ ਅਮਲ ਵੀ ਕੀਤਾ ਹੈ। ਜਿਨ੍ਹਾਂ ਚੀਜ਼ਾਂ ਨੂੰ ਪਰੈਕਟੀਕਲੀ ਲੈ ਸਕਦੇ ਸੀ, ਉਹ ਗੱਲਾਂ ਕੀਤੀਆਂ ਵੀ ਹਨ (ਵਿਘਨ) ਮੁਸ਼ਕਲ ਇਹ ਹੈ ਕਿ, ਜਿਵੇਂ ਮੈਂ ਪਹਿਲੇ ਅਰਜ਼ ਕੀਤੀ, ਜਦੋਂ ਕਿਸੇ ਕੰਮ ਨੂੰ ਕਰਨਾ ਹੁੰਦਾ ਹੈ, ਨਿਭਾਉਣਾ ਹੁੰਦਾ ਹੈ ਉਸ ਵੇਲੇ ਦੇ ਹਾਲਾਤ ਹੋਰ ਹੁੰਦੇ ਹਨ। ਜਦੋਂ ਕਿਸੇ ਤੇ ਪੂਰੀ ਜ਼ਿਮੇਂਦਾਰੀ ਨਾ ਹੋਵੇ ਉਸ ਵੇਲੇ ਉਹ ਹੋਰ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ ਪਰ ਜਦੋਂ ਗਿਟੇ ਲਗੇ ਗੋਡੇ ਲਗੇ ਤਾਂ ਪਤਾ ਲਗਦਾ ਹੈ।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ**: ਰਿਜਨਲ ਕਮੇਟੀਆਂ ਤੋੜ ਦਿਓ।

**ਮਾਲ ਮੰਤਰੀ**: ਫਿਰ ਉਹੀ ਗੱਲ। ਕੀ ਰਿਜਨਲ ਕਮੇਟੀਆਂ ਪੰਜਾਬ ਸਰਕਾਰ ਕੋਲੋਂ ਤੁੜਵਾਉਂਦੇ ਹੋ ? ਕਿਸ ਨੂੰ ਨਹੀਂ ਪਤਾ ਕਿ ਇਹ ਰਿਜਨਲ ਕਮੇਟੀਆਂ ਪਰੈਜ਼ੀਡੈਂਸ਼ਲ ਆਰਡਰ ਨਾਲ ਸੈਂਟਰ ਦੀ ਸਰਕਾਰ ਵਲੋਂ ਬਣੀਆਂ ਹਨ ? ਪੰਜਾਬ ਦੀ ਸਰਕਾਰ ਇਨ੍ਹਾਂ ਵਾਸਤੇ ਕਿਵੇਂ ਜ਼ਿਮੇਦਾਰ ਹੈ। ਜ਼ਰਾ ਪੁਛ ਕੇ ਤੇ ਦੇਖੋ ਸਾਹਮਣੇ ਬੈਠੇ ਹੋਏ ਦੋਸਤਾਂ ਨੂੰ ਕਿ ਕੀ ਉਹ ਇਨ੍ਹਾਂ ਕਮੇਟੀਆਂ ਨੂੰ ਤੋੜਨ ਲਈ ਤਿਆਰ ਹਨ ?

**ਸਰਦਾਰ ਜਗਜੀਤ ਸਿੰਘ**: ਆਨ ਏ ਪੁਆਇੰਟ ਆਫ ਆਰਡਰ। ਕੀ ਇਸ ਹਾਊਸ ਵਿਚ ਰਿਜਨਲ ਕਮੇਟੀਆਂ ਉਤੇ ਬਹਿਸ ਹੋ ਸਕਦੀ ਹੈ ?

**ਮਾਲ ਮੰਤਰੀ**: ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਅਜ ਤੇ ਰਿਜਨਲ ਕਮੇਟੀਆਂ ਦੀ ਗਲ ਕਰ ਦਿੱਤੀ ਤੇ ਜਿਸ ਵੇਲੇ ਉਸ ਸਿਲਸਿਲੇ ਵਿਚ ਕੋਈ ਗਲ ਹੋਵੇਗੀ ਤਾਂ ਫਿਰ

ਮੈਂਬਰ ਨੇ ਦਸਿਆ ਹੈ ਇਸ ਕਾਨੂੰਨ ਦੀ ਨਾਜਾਇਜ਼ ਤਰੀਕੇ ਨਾਲ ਵਰਤੋਂ ਕੀਤੀ ਜਾਂਦੀ ਹੈ। ਇਹ ਤਾਂ ਸਾਰਿਆਂ ਨੂੰ ਪਤਾ ਹੀ ਹੈ ਕਿ ਪੁਲਿਸ ਵਾਲੇ ਐਕਸਾਈਜ਼ ਹਫਤਾ ਮਨਾਂਦੇ ਹਨ ਜਿਸ ਤਰ੍ਹਾਂ ਕਿ ਬਾਕੀ ਦੇ ਮਹਿਕਮੇ ਐਜੂਕੇਸ਼ਨ ਹਫਤਾ ਜਾਂ ਹੋਰ ਕੋਈ ਹਫਤਾ ਮਨਾਂਦੇ ਹਨ, ਤਾਂ ਇਸ ਨਾਮ ਥਲੇ ਬਹੁਤ ਸਾਰੇ ਬੇਗੁਨਾਹ ਰਗੜੇ ਜਾਂਦੇ ਹਨ। ਕਿਸੇ ਕੋਲ ਬੋਤਲ ਸੁੱਟ ਦਿਤੀ ਤੇ ਉਸ ਨੂੰ ਫੜ ਲਿਆ ਤੇ ਚਾਲਾਨ ਕਰ ਦਿੱਤਾ। ਪਹਿਲਾਂ ਹੀ ਇਸ ਲਈ ਸਜ਼ਾ ਕਾਫੀ ਹੈ, ਤਿੰਨ ਸਾਲ ਸਜ਼ਾ ਹੋ ਸਕਦੀ ਹੈ। ਇਲੀਸਿਟ ਡਿਸਟੀਲੇਸ਼ਨ ਕਿਵੇਂ ਰੁਕ ਸਕਦੀ ਹੈ ਜਦ ਤਕ ਕਿ ਨੀਅਤ ਠੀਕ ਨਾ ਹੋਵੇ ਅਤੇ ਨਾਲ ਹੀ ਇਸ ਤਰ੍ਹਾਂ ਦੇ ਝੂਠੇ ਮੁਕਦਮੇਂ ਬਣਾਏ ਜਾਣ? ਅਸੀਂ ਇਸ ਤਰ੍ਹਾਂ ਦੇ ਸਾਧਨਾਂ ਨੂੰ ਇਸ ਤਰ੍ਹਾਂ ਦੇ ਕਾਨੂੰਨ ਪਾਸ ਕਰਕੇ ਨਹੀਂ ਰੋਕ ਸਕਦੇ। ਇਸ ਦੀਆਂ ਕਈ ਮਿਸਾਲਾਂ ਹਨ।

ਸਾਡੇ ਦੇਸ਼ ਵਿਚ ਬਦਕਾਰੀ ਐਕਟ ਪਾਸ ਕੀਤਾ ਗਿਆ ਪਰ ਅਸੀਂ ਬਦਕਾਰੀ ਨੂੰ ਨਹੀਂ ਰੋਕ ਸਕੇ। ਅਸੀਂ ਅਖਬਾਰਾਂ ਵਿਚ ਰੋਜ਼ ਪੜ੍ਹਦੇ ਹਾਂ ਕਿ ਫਲਾਣੇ ਮਰਦ ਔਰਤ ਬਦਕਾਰੀ ਕਰਦੇ ਫੜੇ ਗਏ। ਕੋਈ ਵੀ ਆਪਣੀ ਰਿਸ਼ਤੇਦਾਰ ਔਰਤ ਪਾਸੋਂ ਇਸ ਤਰ੍ਹਾਂ ਬਦਕਾਰੀ ਨਹੀਂ ਕਰਵਾ ਸਕਦਾ ਤੇ ਨਾ ਹੀ ਇਹ ਗਲ ਬਰਦਾਸ਼ਤ ਕਰ ਸਕਦਾ ਹੈ ਪਰ ਹਾਲਾਤ ਮਜਬੂਰ ਕਰ ਦਿੰਦੇ ਹਨ ਇਸ ਤਰ੍ਹਾਂ ਕਰਨ ਲਈ। ਕੋਈ ਔਰਤ ਟੋਕਰੀ ਢੋਂਦੀ ਹੈ ਤਾਂ ਉਸ ਨੂੰ ਰੋਜ਼ 10-12 ਆਨੇ ਰੋਟੀ ਲਈ ਮਿਲ ਜਾਂਦੇ ਹਨ। ਇਸੇ ਤਰ੍ਹਾਂ ਜ਼ਰਾ ਇਸ ਤੋਂ ਉਪਰ ਕੋਈ ਔਰਤ ਟੀਚਰ ਹੈ ਜਾਂ ਨਰਸ ਹੈ ਤਾਂ ਉਸ ਨੂੰ ਦੋ ਤਿੰਨ ਰੁਪਏ ਰੋਜ਼ ਮਿਲ ਜਾਂਦੇ ਹਨ ਅਤੇ ਉਸ ਦੀ ਰੋਟੀ ਦਾ ਗੁਜ਼ਾਰਾ ਹੋ ਜਾਂਦਾ ਹੈ। ਲੇਕਿਨ ਜੋ ਔਰਤ ਅਸਮਤ ਵੇਚਦੀ ਹੈ ਉਸ ਨੂੰ ਰੋਟੀ ਸੌਖੀ ਮਿਲ ਜਾਂਦੀ ਹੈ, ਉਸ ਨੂੰ ਮੇਹਨਤ ਕਰਨ ਦੀ ਜ਼ਰੂਰਤ ਨਹੀਂ ਪੈਂਦੀ। ਮੇਰਾ ਕਹਿਣ ਦਾ ਇਹ ਭਾਵ ਹੈ ਕਿ ਕਾਨੂੰਨ ਬਣਾਉਣ ਨਾਲ ਕੋਈ ਫਰਕ ਨਹੀਂ ਪੈਂਦਾ। ਇਹ ਤਾਂ ਸਮਾਜ ਦੇ ਢਾਂਚੇ ਨੂੰ ਬਦਲਣ ਦੀ ਲੋੜ ਹੈ। ਜਦ ਤਕ ਅਸੀਂ ਸਮਾਜ ਦੇ ਢਾਂਚੇ ਨੂੰ ਨਹੀਂ ਬਦਲਦੇ ਇਹ ਮਸਲਾ ਹਲ ਨਹੀਂ ਹੋ ਸਕਦਾ। ਇਕ ਪਾਸੇ ਤਾਂ ਕੁਝ ਲੋਕਾਂ ਪਾਸ ਦੌਲਤ ਬੇਤਹਾਸ਼ਾ ਇੱਕਠੀ ਕੀਤੀ ਜਾ ਰਹੀ ਹੈ। ਦੂਜੇ ਪਾਸੇ ਨੰਗ ਭੁਖ ਹੈ। ਅਤੇ ਆਮ ਕਰਕੇ ਇਸ ਦੌਲਤ ਦੇ ਮਾਲਿਕ ਹੀ ਇਸ ਤਰ੍ਹਾਂ ਦੀ ਅਯਾਸ਼ੀ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਰੋਟੀ ਦੀ ਕੋਈ ਪਰਵਾਹ ਨਹੀਂ ਹੁੰਦੀ। ਸ਼ਰਾਬ ਵੀ ਇਹ ਪੀਂਦੇ ਹਨ, ਰੁਪਏ ਇਨ੍ਹਾਂ ਪਾਸ ਆਮ ਹਨ ਤੇ ਰੋਟੀ ਦੀ ਕੋਈ ਫਿਕਰ ਨਹੀਂ। ਅਯਾਸ਼ੀ ਲਈ ਨਾਜ਼ਾਇਜ਼ ਸ਼ਰਾਬ ਜਿਸ ਵਿਚ ਮਿਲਾਵਟ ਘਟ ਹੁੰਦੀ ਹੈ, ਪੀਂਦੇ ਹਨ। ਠੇਕਿਆਂ ਵਿੱਚ ਤਾਂ ਹੁਣ ਸਪਿਰਿਟ ਵੇਚਦੇ ਹਨ। ਸੁਸਾਇਟੀ ਦਾ ਆਰਥਕ ਤਵਾਜਨ ਨਹੀਂ ਰਿਹਾ, ਇਕ ਟੋਲਾ ਬਹੁਤ ਅਮੀਰ ਹੈ ਤੇ ਬਾਕੀ ਜਨਤਾ ਭੁਖੀ ਮਰ ਰਹੀ ਹੈ। ਜਦ ਤਕ ਇਸ ਸਮਾਜ ਦੇ ਇਨੇ ਵਡੇ ਅੰਤਰ ਨੂੰ ਦੂਰ ਨਹੀਂ ਕੀਤਾ ਜਾਂਦਾ ਸ਼ਰਾਬ ਅਤੇ ਅਸਮਤ ਫਰੋਸ਼ੀ ਜਿਹੀਆਂ ਲਾਹਨਤਾਂ ਨੂੰ ਰੋਕਿਆ ਨਹੀਂ ਜਾ ਸਕਦਾ। ਸਾਡੇ ਦੇਸ਼ ਨੂੰ ਅਜ ਪੰਦਰਾਂ ਸਾਲ ਹੋ ਗਏ ਹਨ ਆਜ਼ਾਦ ਹੋਏ ਨੂੰ। ਸਾਰੇ ਮੈਂਬਰ ਜਾਣਦੇ ਹਨ, ਜਨਤਾ ਵਿਚੋਂ ਆਏ ਹਨ ਕਿ ਇਨ੍ਹਾਂ ਸਾਲਾਂ ਵਿਚ ਸਾਡੇ ਮੁਲਕ ਵਿਚ ਬੁਰਾਈ ਵਧੀ ਹੈ ਜਾਂ ਘਟੀ ਹੈ। ਇਹ ਇਨ੍ਹਾਂ ਸਾਲਾਂ ਵਿੱਚ ਬਹੁਤ ਵਧ ਗਈ ਹੈ। ਅਜ ਕਲ ਇਖਲਾਕ ਦੀ ਇਹ ਹਾਲਤ ਹੈ ਕਿ ਸ਼ਾਮ ਨੂੰ ਤੁਸੀਂ ਆਪਣੀ ਧੀ ਜਾਂ ਭੈਣ ਨਾਲ ਬਾਹਰ ਨਹੀਂ ਨਿਕਲ ਸਕਦੇ। ਇਕ ਦੋ ਦਿਨ ਜਾਉਗੇ ਤੇ ਤੀਜੇ ਦਿਨ ਆਪ ਹੀ ਕਹਿ ਦਿਉਂਗੇ ਕਿ ਮੈਨੂੰ ਕੰਮ ਹੈ ਤੂ ਆਪ ਹੀ ਬਾਜ਼ਾਰ ਤੋਂ ਜੋ ਲੈਣਾ ਹੈ ਲੈ ਆ। ਇਹੋ ਜਿਹੀ ਸਮਾਜ ਦੀ ਹਾਲਤ ਹੋਵੇ ਤਾਂ ਕਿਸ ਤਰ੍ਹਾਂ ਅਸੀਂ ਸ਼ਰਾਬ ਨੂੰ ਰੋਕ ਸਕਦੇ ਹਾਂ ਅਤੇ ਅਫੀਮ ਨੂੰ ਬੰਦ ਕਰ ਸਕਦੇ ਹਾਂ? ਜੋ ਇਹ ਕੰਮ ਕਰਦੇ ਹਨ ਉਨ੍ਹਾਂ ਨੇ ਥਾਣੇਦਾਰਾਂ ਨਾਲ ਅਤੇ ਐਕਸਾਇਜ਼ ਦੇ ਇਨਸਪੈਕਟਰਾਂ ਨਾਲ ਮਹੀਨੇ ਦੇ ਪੈਸੇ ਬੰਨ੍ਹੇ ਹੋਏ ਹਨ। ਉਨ੍ਹਾਂ ਦੀ ਮਾਕੂਲ ਆਮਦਨ ਹੈ। ਫਿਰ ਜੋ ਅਫੀਮ ਅਜ ਕਲ ਮਿਲ ਰਹੀ ਹੈ ਉਸ ਦੀ ਇਹ ਹਾਲਤ ਹੈ ਕਿ ਉਸ ਵਿਚ ਅਜਿਹੀਆਂ ਜ਼ਹਿਰਾਂ ਪਾਈਆਂ ਹਨ ਕਿ ਜਿਸ ਵਿਚ ਬਹੁਤ ਸਾਰਾ ਅੰਸ਼ ਜ਼ਹਿਰ ਹੁੰਦੀ ਹੈ। ਅਫੀਮ ਵਿਚ ਸਟਿਕਨੀਆਂ

[ਸਰਦਾਰ ਸ਼ਮਸ਼ੇਰ ਸਿੰਘ]

ਮਲਾਈ ਜਾਂਦੀ ਹੈ ਅਤੇ ਇਸ ਨਾਲ ਬਹੁਤ ਨੁਕਸਾਨ ਹੁੰਦਾ ਹੈ। ਅਜੇ ਕੁਝ ਦਿਨਾਂ ਦੀ ਗਲ ਹੈ ਕਿ ਮੇਰੇ ਪਾਸ ਇਕ ਆਦਮੀ ਆਇਆ ਤੇ ਕਹਿਣ ਲਗਾ ਕਿ ਚਲੋ ਚਲ ਕੇ ਵੇਖੋ ਇਕ ਮੁੰਡੇ ਦੇ ਹਥ ਪੈਰ ਆਕੜ ਗਏ ਹਨ। ਮੈਂ ਜਾਕੇ ਪਤਾ ਕੀਤਾ ਤਾਂ ਪਤਾ ਲਗਾ ਕਿ ਉਸ ਨੇ ਨਾਲ ਦੇ ਡਬੇ ਵਿਚੋਂ ਕਿਸੇ ਪਾਸੋਂ ਅਫੀਮ ਲੈ ਲਈ ਸੀ ਜਿਸ ਵਿਚ ਸਟਿਕਨੀਆ ਪਈ ਸੀ ਜਿਸ ਕਾਰਨ ਉਸ ਦੇ ਹਥ ਪੈਰ ਆਕੜ ਗਏ ਸਨ। ਹੋਰ ਵੀ, ਡਿਪਟੀ ਸਪੀਕਰ ਸਾਹਿਬਾ, ਕਈ ਚੀਜ਼ਾਂ ਮਿਲਾਕੇ ਵੇਚਦੇ ਹਨ। ਸਮਾਜ ਦੀ ਸੇਹਤ ਤੇ ਇਸ ਦਾ ਬਹੁਤ ਬੁਰਾ ਅਸਰ ਪੈਂਦਾ ਹੈ। ਸਾਨੂੰ ਰੀਆਲਿਸਟਿਕ ਹੋਣਾ ਚਾਹੀਦਾ ਹੈ ਤੇ ਉਚੇ ਆਦਰਸ਼ ਦੀਆਂ ਫੋਕੀਆਂ ਗਲਾਂ ਫਜ਼ੂਲ ਹਨ। ਸਮਾਜ ਦੀ ਇਹ ਹਾਲਤ ਹੈ ਕਿ ਇਸ ਵਿਚ ਕਾਨੂੰਨ ਸਖਤ ਕਰਨ ਨਾਲ ਮਸਲਾ ਹਲ ਨਹੀਂ ਹੁੰਦਾ। ਸ਼ਰਾਬ ਬੰਦੀ ਬਾਰੇ ਬਹੁਤ ਸਖਤ ਕਾਨੂੰਨ ਲਾਗੂ ਕਰਨ ਨਾਲ ਵੀ ਜਿਨ੍ਹਾਂ ਨੇ ਸ਼ਰਾਬ ਪੀਣੀ ਹੈ ਉਹ ਰਾਹ ਕਢ ਲੈਂਦੇ ਹਨ। ਕਾਂਗਰਸ ਸਰਕਾਰ ਸ਼ਰਾਬ ਬੰਦੀ ਦਾ ਐਲਾਨ ਕਰਕੇ ਬਾਕੀ ਦੁਨੀਆਂ ਨੂੰ ਗੱਪ ਮਾਰ ਸਕਦੀ ਹੈ ਕਿ ਹਿੰਦੁਸਤਾਨ ਵਿਚ ਸ਼ਰਾਬ ਖੋਰੀ ਨਹੀਂ ਹੁੰਦੀ ਪਰ ਅਸਲ ਹਾਲਾਤ ਕਦ ਤਕ ਲੁਕੀ ਰਹੇਗੀ ? ਜਦੋਂ ਦੀ ਦੁਨੀਆਂ ਬਣੀ ਇਨਸਾਨ ਨੇ ਸ਼ਰਾਬ ਬਣਾਈ ਹੈ, ਲੋਕ ਪੀਂਦੇ ਚਲੇ ਆ ਰਹੇ ਹਨ ਅਤੇ ਇਸ ਨੂੰ ਰੋਕਿਆ ਨਹੀਂ ਜਾ ਸਕਿਆ। ਇਸ ਲਈ ਨੈਸ਼ਨਲ ਕੈਰੈਕਟਰ ਉਚਾ ਕਰਨ ਦੀ ਲੋੜ ਹੈ। ਜਿਨ੍ਹਾਂ ਮੁਲਕਾਂ ਵਿੱਚ ਨੈਸ਼ਨਲ ਕੈਰੈਕਟਰ ਉੱਚਾ ਹੈ ਉਥੇ ਵੀ ਇਸ ਗੱਲ ਦਾ ਤਜਰਬਾ ਕੀਤਾ ਗਿਆ, ਜਿਵੇਂ ਕਿ ਅਮਰੀਕਾ ਵਿਚ ਪਰ ਇਹ ਤਜਰਬਾ ਫੇਲ ਹੋਇਆ। ਹੋ ਸਕਦਾ ਹੈ ਹੋਰ ਵੀ ਕਿਸੇ ਦੇਸ਼ ਵਿਚ ਇਸ ਗਲ ਦਾ ਤਜਰਬਾ ਕੀਤਾ ਗਿਆ ਹੋਵੇ ਪਰ ਇਹ ਤਜਰਬਾ ਫੇਲ ਹੀ ਹੋਇਆ ਹੋਵੇਗਾ ਅਤੇ ਮੁੜ ਕੇ ਸ਼ਰਾਬ ਨੂੰ ਇਨ੍ਹਾਂ ਮੁਲਕਾਂ ਵਿਚ ਖੋਲ੍ਹਣਾ ਪਿਆ। ਕੌਮੀ ਆਚਰਣ ਨੂੰ ਉੱਚਾ ਕਰਨ ਲਈ ਇਹ ਜ਼ਰੂਰੀ ਹੈ ਕਿ ਇਸ ਗੱਲ ਦਾ ਪਰਚਾਰ ਕੀਤਾ ਜਾਵੇ ਜਿਸ ਤਰ੍ਹਾਂ ਕਿ ਜਜ ਗੁਰਨਾਮ ਸਿੰਘ ਸਾਹਿਬ ਨੇ ਕਿਹਾ ਹੈ ਅਤੇ ਹੋਰ ਵੀ ਕਈ ਸਜਣਾਂ ਨੇ ਕਿਹਾ ਹੈ ਕਿ ਇਸ ਦਾ ਚਰਚਾ ਕਰਨ ਦੀ ਲੋੜ ਹੈ, ਪਰਚਾਰ ਦੀ ਲੋੜ ਹੈ। ਆਪ ਪਹਿਲ ਕਰੋ, ਆਪ ਛੱਡੋ, ਦੋਸਤਾਂ ਤੋਂ ਛੁਡਾਉ ਤਾਂ ਹੀ ਦੂਜੇ ਵੀ ਤੁਹਾਡੀ ਮਿਸਾਲ ਤੋਂ ਲਾਈਟ ਲੈਣਗੇ ਕਿਉਂਕਿ ਇਹ ਇਕ ਤਰੀਕਾ ਹੈ ਕਿ ਜਦ ਕੋਈ ਵਡਾ ਆਦਮੀ ਕਿਸੇ ਕੰਮ ਨੂੰ ਕਰਨ ਵਿੱਚ ਪਹਿਲ ਕਰੇ ਤਾਂ ਬਾਕੀ ਲੋਕ ਉਸ ਪਾਸੋਂ ਲਾਈਟ ਲੈਂਦੇ ਹਨ। ਯਥਾ ਰਾਜਾ ਤਥਾ ਪਰਜਾ। ਜੇ ਤੁਸੀਂ ਚੰਗੇ ਬਣੋ ਤਾਂ ਲੋਕਾਂ ਤੇ ਤੁਹਾਡਾ ਪਰਭਾਵ ਪਵੇਗਾ ਤੇ ਜੇ ਗਲਾਂ ਹੋਰ ਕਰੋ ਅਤੇ ਕੰਮ ਹੋਰ ਤਾਂ ਲੋਕ ਵੀ ਇਹੋ ਕੁਝ ਸਿਖਣਗੇ। 15 ਸਾਲਾਂ ਵਿਚ ਸਾਡੇ ਇਖਲਾਕ ਵਿਚ ਗਿਰਾਵਟ ਹੀ ਵਧੀ ਹੈ। ਇਸ ਦੀ ਜ਼ਿੰਮੇਵਾਰੀ ਸਰਕਾਰ ਤੇ ਹੈ। ਜਦੋਂ ਏਥੇ ਅੰਗਰੇਜ਼ ਆ ਗਏ ਤਾਂ ਲੋਕਾਂ ਨੇ ਇਨ੍ਹਾਂ ਦੇ ਲਿਬਾਸ ਇਨ੍ਹਾਂ ਦਾ ਪਹਿਰਾਵਾ ਤੇ ਇਨ੍ਹਾਂ ਦੀਆਂ ਆਦਤਾਂ ਲੈਣੀਆਂ ਸ਼ੁਰੂ ਕਰ ਦਿੱਤੀਆਂ। ਹੁਣ ਜੋ ਕੁਝ ਸਾਡੀ ਸਰਕਾਰ ਕਰ ਰਹੀ ਹੈ ਬਹੁਤੇ ਲੋਕ ਤਾਂ ਉਹ ਹਨ ਜਿਹੜੇ ਬਾਹਰ ਤੋਂ ਦਿਖਾਵਾ ਕਰ ਰਹੇ ਹਨ। ਇਹ ਕੰਮ ਉਨ੍ਹਾਂ ਦੇ ਹਨ ਜਿਹੜੇ ਚਲਦੇ ਪੁਰਜ਼ੇ ਹਨ। ਸ਼ਰੀਫ ਆਦਮੀ ਨਾ ਸ਼ਰਾਬ ਬਨਾਉਣੀ ਜਾਣਦੇ ਹਨ ਨਾ ਪੀਣੀ ਪਸੰਦ ਕਰਦੇ ਹਨ। ਇਹ ਕੰਮ ਤਾਂ ਅਮੀਰ ਤਬਕੇ ਦਾ ਹੈ। ਇਹ ਇਲਾਜ ਵੀ ਤਦ ਹੀ ਠੀਕ ਹੋ ਸਕਦਾ ਹੈ ਜੇ ਅਮੀਰੀ ਅਤੇ ਗਰੀਬੀ ਦਾ ਫਰਕ ਘਟ ਕੀਤਾ ਜਾਵੇ, ਮੌਜੂਦਾ ਸਮਾਜ ਵਿੱਚ ਜੋ ਤਬਦੀਲੀ ਲਿਆਂਦੀ ਜਾਵੇ। ਹਰ ਥਾਣੇਦਾਰ ਸਮਗਲਰਾਂ ਤੇ ਨਾਜ਼ਾਇਜ਼ ਸ਼ਰਾਬ ਵੇਚਣ ਵਾਲਿਆਂ ਤੇ ਮਾਹਵਾਰ ਰਕਮ ਲੈਂਦਾ ਹੈ। ਬੜੇ ਬੜੇ ਅਫਸਰ ਸ਼ਾਮ ਨੂੰ ਅਮੀਰ ਲੋਕਾਂ ਦੇ ਘਰੀਂ ਵਿਸਕੀ ਦੇ ਗਲਾਸ ਲਈ ਸਲਾਮ ਕਰਨ ਜਾਂਦੇ ਹਨ। ਤੁਸੀਂ ਤੇ ਤੁਹਾਡੇ ਇਹੋ ਜਿਹੇ ਅਫਸਰ ਲੋਕਾਂ ਦਾ ਇਖਲਾਕ ਕਿਵੇਂ ਉੱਚਾ ਕਰ ਸਕਦੇ ਹਨ ? ਕਾਨੂੰਨ ਕਿੰਨਾ ਵੀ ਸਖਤ ਕਿਉਂ ਨਾ ਬਣਾਉ, ਉਸਦੀ ਵਰਤੋਂ ਤਾਂ ਇਨ੍ਹਾਂ ਅਫਸਰਾਂ ਨੇ ਹੀ ਕਰਨੀ ਹੈ। ਨਾਜਾਇਜ਼ ਸ਼ਰਾਬ ਕੱਢਣ ਦਾ ਜੋ ਵਿਉਪਾਰ ਹੈ ਇਹ ਗਰੀਬ ਲੋਕਾਂ ਲਈ ਬੜਾ ਹੀ ਮੁਨਾਫਾ ਬਖ਼ਸ਼ ਹੈ। ਇਸ ਲਈ ਇਹ ਸ਼ਰਾਬ ਕਢ ਕੇ ਵੇਚਦੇ ਹਨ। ਆਪਣੀ ਆਰਥਕ ਹਾਲਤ ਨੂੰ ਠੀਕ ਕਰਨ ਵਾਸਤੇ ਇਹ ਕੰਮ ਕਰਦੇ ਹਨ। ਇਹ ਕਿਸੇ ਦਾ ਕੋਈ ਕਸੂਰ ਨਹੀਂ

ਬਲਕਿ ਸਾਡੇ ਸਮਾਜ ਵਾਦ ਦੀਆਂ ਬੁਰਾਈਆਂ ਹਨ। (ਵਿਘਨ) ਮੈਂ ਸਰਕਾਰ ਨੂੰ ਇਹੀ ਬੇਨਤੀ ਫੇਰ ਕਰਾਂਗਾ ਕਿ ਇਨ੍ਹਾਂ ਕਾਨੂੰਨਾਂ ਨਾਲ ਕੁਝ ਨਹੀਂ ਹੋਣਾ ਅਤੇ ਨਾ ਹੀ ਸਖਤ ਕਾਨੂੰਨ ਬਣਾਉਣ ਨਾਲ ਕੁਝ ਹੋ ਸਕਦਾ ਹੈ ਜਦੋਂ ਤਕ ਤੁਸੀਂ ਆਪ ਚੰਗੇ ਬਣਕੇ ਨਾ ਦਿਖਾਉ ਸਾਡਾ ਫਰਜ਼ ਹੈ ਕਿ ਅਸੀਂ ਆਪਣੇ ਰਿਸ਼ਤੇਦਾਰਾਂ ਨੂੰ, ਦੋਸਤਾਂ ਨੂੰ ਸ਼ਰਾਬ ਦੀਆਂ ਬੁਰਾਈਆਂ ਸਮਝਾਈਏ। ਜੇ ਉਹ ਠੀਕ ਰਸਤੇ ਤੇ ਆ ਜਾਣ ਤਦ ਕੋਈ ਲਾਭ ਹੋ ਸਕਦਾ ਹੈ। ਜਦੋਂ ਤਕ ਕੋਈ ਦਿਲੋਂ ਠੀਕ ਨਹੀਂ ਹੁੰਦਾ ਇਨ੍ਹਾਂ ਕਾਨੂੰਨਾਂ ਦਾ ਕੋਈ ਲਾਭ ਨਹੀਂ। ਸਾਡਾ ਫਰਜ਼ ਹੈ ਕਿ ਅਸੀਂ ਅਸਲੀਅਤ ਨੂੰ ਸਾਹਮਣੇ ਰੱਖੀਏ ਤਦ ਹੀ ਅਸੀਂ ਇਸ ਮੁਆਮਲੇ ਵਿਚ ਕੁਝ ਇਮਦਾਦ ਕਰ ਸਕਦੇ ਹਾਂ। ਸਾਨੂੰ ਰੀਐਲਿਟੀਜ਼ ਵੱਲ ਧਿਆਨ ਦੇਣਾ ਚਾਹੀਦਾ ਹੈ।

**उपाध्यक्षा : चौधरी रणबीर सिंह जी, आप की मेरे पास एक चिट आई थी कि मेरा बिल जलदी से लिया जाए मगर मुझे यहां बैठ कर सारे हाऊस की कारवाई को चलाना है। इस लिये मेरी कई मजबूरियां हैं।** (I received a chit from the hon. Minister Chaudhri Ranbir Singh that his bill may be taken up early but while in the hair I Chave to conduct the business of the whole House, therefore I have several limitations.)

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ ਐਸ. ਸੀ.): ਮਾਨ ਯੋਗ ਡਿਪਟੀ ਸਪੀਕਰ ਸਾਹਿਬਾ, ਮੈਂ ਇਸ ਤਰਮੀਮੀ ਬਿਲ ਦੀ ਪਹਿਲੀ ਰੀਡਿੰਗ ਤੇ ਵੀ ਬੋਲਦਿਆਂ ਹੋਇਆ ਕਿਹਾ ਸੀ ਕਿ ਇਸ ਬਿਲ ਵਿਚ ਕੁਝ ਖਾਮੀਆਂ ਹਨ ਜਿਨ੍ਹਾਂ ਨੂੰ ਦੂਰ ਕਰਨ ਵਾਸਤੇ ਸਰਕਾਰ ਨੂੰ ਤਰਮੀਮੀ ਬਿਲ ਲਿਆਉਣਾ ਪਿਆ ਹੈ। ਹੁਣ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਵਿਚ ਇਹ ਕੀਤਾ ਗਿਆ ਹੈ ਕਿ ਪਹਿਲੀ ਵਾਰੀ ਜੁਰਮ ਕਰਨ ਵਾਲੇ ਨੂੰ ਸਜ਼ਾ ਦਿੱਤੀ ਜਾਵੇਗੀ। ਜੇ ਦੂਸਰੀ ਵਾਰ ਉਹੀ ਜੁਰਮ ਕਰੇ ਤਾਂ ਇਸਦੇ ਨਾਲੋਂ ਡਬਲ ਸਜ਼ਾ ਦਿੱਤੀ ਜਾਵੇਗੀ। ਇਸ ਤਰ੍ਹਾਂ ਹੋ ਜਾਣ ਨਾਲ ਇਸ ਬਿਲ ਦਾ ਜੋ ਮਕਸਦ ਹੈ ਉਹ ਪੂਰਾ ਨਹੀਂ ਹੁੰਦਾ ਅਤੇ ਨਾ ਨਾਜਾਇਜ਼ ਸ਼ਰਾਬ ਦੀ ਡਿਸਟੀਲੇਸ਼ਨ ਹੀ ਬੰਦ ਹੋਣੀ ਹੈ, ਇਸ ਤਰ੍ਹਾਂ ਰੁਕ ਨਹੀਂ ਸਕਦੇ। ਜੇ ਸ਼ਜਾ ਦੋ ਸਾਲ ਦੀ ਬਜਾਏ 4 ਸਾਲ ਕਰ ਦਿੱਤੀ ਜਾਵੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰ ਦੇਣ ਨਾਲ ਜੁਰਮ ਬੰਦ ਨਹੀਂ ਹੋਣਗੇ। ਸਵਾਲ ਤਾਂ ਉਨ੍ਹਾਂ ਗੱਲਾਂ ਨੂੰ ਠੀਕ ਕਰਨ ਦਾ ਹੈ ਜੋ ਕਿ ਇਸ ਜੁਰਮ ਦਾ ਕਾਰਨ ਬਣਦੀਆਂ ਹਨ।

ਡਿਪਟੀ ਸਪੀਕਰ ਸਾਹਿਬਾ, ਮੈਂ ਇਹ ਸਮਝਦਾ ਹਾਂ ਅਸੀਂ ਪਹਿਲਾਂ ਹੀ ਐਕਸਾਈਜ਼ ਵਾਲਿਆਂ ਨੂੰ ਪੁਲਿਸ ਵਾਲੀਆਂ ਤਾਕਤਾਂ ਦਿੱਤੀਆਂ ਹੋਈਆਂ ਹਨ। ਜੇ ਉਸ ਨੂੰ ਉਹ ਸਹੀ ਢੰਗ ਨਾਲ ਇਸਤੇਮਾਲ ਕਰਨ ਤਾਂ ਇਹ ਜੁਰਮ ਨਾ ਹੋਣ। ਪਰ ਉਹ ਇਹ ਨਹੀਂ ਕਰ ਰਹੇ ਬਲਕਿ ਮੈਂ ਦੇਖਦਾ ਹਾਂ ਪੁਲਿਸ ਅਤੇ ਐਕਸਾਈਜ਼ ਦੇ ਮਹਿਕਮੇ ਵਾਲੇ ਏਸ ਐਕਟ ਨੂੰ ਬੜੀ ਬੁਰੀ ਤਰ੍ਹਾਂ ਇਸਤੇਮਾਲ ਕਰਦੇ ਹਨ। ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਕਈ ਮਾਨਯੋਗ ਮੈਂਬਰ ਸਾਹਿਬਾਨ ਨੇ ਦਸਿਆ ਹੈ ਭਾਵੇਂ ਅਸੀਂ ਸ਼ਰਾਬ ਅਤੇ ਅਫੀਮ ਦੀ ਸੇਲ ਵੀ ਬੰਦ ਕੀਤੀ ਹੋਈ ਹੈ ਪਰ ਜਿਥੇ ਇਹ ਬੰਦਸ਼ ਹੈ ਉਥੇ ਇਹ ਚੀਜ਼ਾਂ ਆਮ ਮਿਲਦੀਆਂ ਹਨ। ਮੇਰੇ ਹਲਕਾ ਕੁਰਾਲੀ ਵਿਚ ਜਿਥੇ ਅਫੀਮ ਸਰਕਾਰ ਨੇ ਬੰਦ ਕੀਤੀ ਹੋਈ ਹੈ ਸ਼ਰਾਬ ਦਾ ਠੇਕਾ ਸੜਕ ਤੇ ਹੈ, ਏਥੋਂ ਅਫੀਮ ਜਿਤਨੀ ਮਰਜ਼ੀ ਹੋਵੇ ਮਿਲ ਸਕਦੀ ਹੈ। ਜਿਹੜੇ ਲੋਕਾਂ ਨੇ ਸਮਝਣਾ ਹੀ ਨਹੀਂ ਹੈ ਤਾਂ ਉਹ ਪਹਿਲੀ ਸਜ਼ਾ ਡਬਲ ਦੀ ਥਾਂ ਭਾਵੇਂ ਟ੍ਰਬਲ ਕਿਉਂ ਨਾ ਕਰ ਦੇਓ ਉਨ੍ਹਾਂ ਨੇ ਨਹੀਂ ਸਮਝਣਾ। ਇਸ ਤੋਂ ਇਲਾਵਾ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਆਪਣੀ ਜ਼ਿਦ ਕਢਣ ਦੀ ਖਾਤਰ ਉਹ ਪੁਲੀਸ ਅਫਸਰ ਲੋਕਾਂ ਦੇ ਉਤੇ ਝੂਠੇ ਮੁਕਦਮੇ ਬਣਾਉਂਦੇ ਹਨ। ਇਨ੍ਹਾਂ ਬੁਰਾਈਆਂ ਨੂੰ ਦੂਰ ਕਰਨ ਵਾਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਜ਼ਰੂਰੀ ਹੈ ਕਿ ਇਨ੍ਹਾਂ

[ਸਰਦਾਰ ਅਜਾਇਬ ਸਿੰਘ ]

ਬੁਰਾਇਆਂ ਨੂੰ ਦੂਰ ਕੀਤਾ ਜਾਵੇ ਜਿਹੜੀਆਂ ਆਪਣੇ ਸਟਾਫ ਵਿੱਚੋਂ ਹੀ ਪੈਦਾ ਹੁੰਦੀਆਂ ਹਨ। ਮਿਸਾਲ ਦੇ ਤੌਰ ਤੇ ਮੈਂ ਅਰਜ਼ ਕਰਾਂ ਕਿ ਜਦੋਂ ਪੰਜਾਬੀ ਸੂਬੇ ਦਾ ਮੋਰਚਾ ਲੱਗਿਆ ਸੀ, ਮੇਰਾ ਅੱਖੀਂ ਦੇਖਿਆ ਵਾਕਿਆ ਹੈ ਜਿਸ ਬਾਰੇ ਕਿ ਖਬਰ ਅਖਬਾਰਾਂ ਵਿਚ ਵੀ ਆਈ ਸੀ ਕਿ ਅੰਬਾਲੇ, ਗੁਰਦਵਾਰਾ ਮੰਜੀ ਸਾਹਿਬ ਵਿੱਚ ਪੁਲਿਸ ਨੇ ਰੇਡ ਕੀਤੀ। ਉਥੇ ਉਸ ਆਦਮੀ ਤੇ ਸ਼ਰਾਬ ਕਢਣ ਦਾ ਇਲਜ਼ਾਮ ਲਾਇਆ ਗਿਆ ਜਿਹੜਾ ਹਰ ਵਕਤ ਪੂਜਾ ਪਾਠ ਵਿਚ ਰਹਿੰਦਾ ਸੀ ਅਤੇ ਉਸ ਨੇ ਕਦੇ ਵੀ ਸ਼ਰਾਬ ਨਹੀਂ ਪੀਤੀ ਸੀ, ਕਢਣੀ ਤਾਂ ਕੀ ਸੀ। ਉਥੋਂ ਕੋਈ ਸ਼ਰਾਬ ਨਾ ਨਿਕਲੀ। ਦੂਸਰੇ ਦਿਨ ਕਿਸੇ ਹੋਰ ਆਦਮੀ ਰਾਹੀਂ ਏਸੇ ਜੁਰਮ ਦਾ ਗਲਬਾ ਪਾ ਕੇ ਉਸ ਨੂੰ ਫੜਿਆ ਗਿਆ ਅਤੇ ਸਜ਼ਾ ਕਰਵਾਈ। ਅਸੀਂ, ਪ੍ਰੋਹਿਬਿਸ਼ਨ ਦੇ ਕਾਨੂੰਨ ਨੂੰ ਉਸ ਤਰੀਕੇ ਨਾਲ ਇਸਤੇਮਾਲ ਨਹੀਂ ਕਰਦੇ ਜਿਸ ਤਰੀਕੇ ਨਾਲ ਕਿ ਸਾਨੂੰ ਇਸ ਦੀ ਵਰਤੋਂ ਕਰਨੀ ਚਾਹੀਦੀ ਹੈ ਬਲਕਿ ਬਦਲਾ ਲੈਣ ਦੀ ਭਾਵਨਾ ਨਾਲ ਇਸ ਕਾਨੂੰਨ ਦਾ ਫਾਇਦਾ ਉਠਾਉਂਦੇ ਹਾਂ।

ਗੁਰਦਵਾਰਾ ਫਤ੍ਹਿਗੜ੍ਹ ਸਾਹਿਬ ਇਕ ਬੜਾ ਭਾਰੀ ਧਾਰਮਕ ਮੇਲਾ ਲਗਦਾ ਹੈ। ਇਹ ਉਹ ਅਸਥਾਨ ਹੈ ਜਿਥੇ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਬੱਚਿਆਂ ਨੂੰ ਦੀਵਾਰਾਂ ਵਿੱਚ ਚੁਣਿਆ ਗਿਆ ਸੀ। ਇਹ ਕੋਈ ਐਸਾ ਅਸਥਾਨ ਨਹੀਂ ਕਿ ਜਿਥੇ ਸ਼ਰਾਬ ਵੇਚੀ ਜਾਵੇ। ਅਸੀਂ ਖੁਦ ਇਸ ਵਾਰ ਜਦੋਂ ਸ਼ਹੀਦੀ ਜੋੜ ਮੇਲ ਆਇਆ ਤਾਂ ਦੇਖਿਆ ਕਿ ਉਥੇ ਬਾਕਾਇਦਾ ਸ਼ਰਾਬ ਦਾ ਠੇਕਾ ਖੁਲ੍ਹਿਆ ਹੋਇਆ ਸੀ। ਜਿਥੇ ਲੋਕ ਇਤਨੀ ਸ਼ਰਧਾ ਨਾਲ ਆਉਂਦੇ ਹੋਣ ਇਹ ਠੇਕਾ ਖੁਲ੍ਹਣਾ ਹੀ ਨਹੀਂ ਸੀ ਚਾਹੀਦਾ। ਭਾਵੇਂ ਸਾਡੇ ਕਹਿਣ ਤੇ ਇਹ ਬੰਦ ਕਰ ਦਿੱਤਾ ਗਿਆ ਪਰ ਇਸ ਤੇ ਅਥਾਰਿਟੀਜ਼ ਨੂੰ ਪਹਿਲਾਂ ਹੀ ਨੋਟਿਸ ਲੈਣਾ ਚਾਹੀਦਾ ਸੀ। ਜੋ ਕਾਨੂੰਨ ਦਾ ਮੁੱਦਾ ਹੈ ਜਿਤਨਾ ਚਿਰ ਉਸ ਦੀ ਤਹਿ ਵਿੱਚ ਜਾਂਦੇ ਹੋਏ ਕੰਮ ਨਹੀਂ ਕਰਦੇ ਅਸੀਂ ਕਾਮਿਆਬ ਨਹੀਂ ਹੋ ਸਕਦੇ।

ਡਿਪਟੀ ਸਪੀਕਰ ਸਾਹਿਬਾ, ਏਸ ਐਕਟ ਨੂੰ ਵਰਤੋਂ ਵਿਚ ਲਿਆਉਣ ਅਤੇ ਜੋ ਇਸ ਦਾ ਮਕਸਦ ਹੈ ਉਸ ਨੂੰ ਹਾਸਲ ਕਰਨ ਵਾਸਤੇ ਅਸੀਂ ਜਾਣਦੇ ਹਾਂ ਕਿ ਤਿੰਨ ਏਜੰਸੀਆਂ ਹਨ ਜਿਹੜੀਆਂ ਕਿ ਸਰਕਾਰ ਦੀਆਂ ਹਨ। ਪਹਿਲੀ ਐਕਸਾਈਜ਼ ਸਟਾਫ, ਦੂਸਰੀ ਪੁਲੀਸ ਅਤੇ ਤੀਸਰੀ ਏਜੰਸੀ ਅਦਾਲਤਾਂ ਹਨ ਜਿਸ ਤਰ੍ਹਾਂ ਕਿ ਮੈਜਿਸਟਰੇਟ ਵਗੈਰਾ। ਐਕਸਾਈਜ਼ ਸਟਾਫ, ਅਤੇ ਪੁਲਿਸ ਬਾਰੇ ਮੈਂ ਪਹਿਲਾਂ ਅਰਜ਼ ਕਰ ਚੁਕਿਆ ਹਾਂ, ਮੈਜਿਸਟਰੇਟ ਦੇ ਵੀ ਬੇਗੁਨਾਹ ਲੋਕਾਂ ਨੂੰ ਫਾਹੇ ਲਾਇਆ ਜਾਂਦਾ ਹੈ। ਇਹ ਤਿੰਨੇ ਏਜੰਸੀਆਂ ਐਸੀਆਂ ਹਨ ਜਿਥੇ ਕਿ ਗਰੀਬ ਦੇ ਹੱਕਾਂ ਦੀ ਬਿਲਕੁਲ ਵੀ ਰਾਖੀ ਨਹੀਂ ਹੁੰਦੀ। ਅਸੀਂ ਇਕ ਐਸਾ ਮੈਜਿਸਟ੍ਰੇਟ ਵੇਖਿਆ ਹੈ ਜਿਹੜਾ ਕਿ ਪਹਿਲਾਂ ਨਿਰੰਕਾਰੀ ਹੁੰਦਾ ਸੀ, ਨਾ ਮਾਸ ਖਾਂਦਾ ਸੀ ਅਤੇ ਨਾ ਹੀ ਸ਼ਰਾਬ ਪੀਂਦਾ ਸੀ ਪਰ ਜਿਸ ਦਿਨ ਤੋਂ ਮੈਜਿਸਟਰੇਟ ਬਣਿਆ ਹੈ ਉਸ ਦਾ 2—3 ਬੋਤਲਾਂ ਪੀਤੇ ਬਿਨਾਂ ਗੁਜ਼ਾਰਾ ਨਹੀਂ ਚਲਦਾ। ਅੱਜ ਜੇ ਸਿਖਇਜ਼ਮ ਦਾ ਪਰਚਾਰ ਕਰਨ ਵਾਸਤੇ ਕਿਸੇ ਮੁਸਲਮਾਨ ਨੂੰ ਲਾ ਦੇਈਏ ਤਾਂ ਕੀ ਇਸ ਤਰ੍ਹਾਂ ਸਿਖਇਜ਼ਮ ਦਾ ਪਰਚਾਰ ਹੋ ਸਕਦਾ ਹੈ। ਜੇ ਸ਼ਰਾਬ ਬੰਦੀ ਦਾ ਪਰਚਾਰ ਕਰਨ ਤੇ ਪੁਲਿਸ ਅਫਸਰ ਅਤੇ ਮੈਜਿਸਟ੍ਰੇਟ ਨੂੰ ਹੀ ਲਾ ਦੇਈਏ ਜਿਹੜੇ ਕਿ ਦਿਨ ਰਾਤ ਖੁਦ ਸ਼ਰਾਬ ਪੀਂਦੇ ਹਨ ਤਾਂ ਕੀ ਇਸ ਤਰ੍ਹਾਂ ਪਰੋਹਿਬਸ਼ਨ ਹੋ ਸਕਦੀ ਹੈ ? ਅਸੀਂ ਆਪਣੀ ਪ੍ਰਹਿਬਿਸ਼ਨ ਦੀ ਪਾਲੀਸੀ ਨੂੰ ਲਾਗੂ ਕਰ ਸਕਦੇ ਹਾਂ ? ਇਹ ਦਸਿਆ ਗਿਆ ਕਿ ਹਰ ਮੁਹੱਲੇ ਵਿਚ ਕਮੇਟੀ ਬਨਾਉਣੀ ਚਾਹੀਦ ਹੈ, ਉਹ ਨਸ਼ਾ ਬੰਦੀ ਕਰ ਸਕੇਗੀ। ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਜਦ ਤਕ ਨੈਸ਼ਨਲ ਕਰੈਕਟਰ ਅਸੀਂ ਨਹੀਂ ਬਣਾਉਂਦੇ ਉਦੋਂ ਤਕ ਅਸੀਂ ਇਸ ਕੰਮ ਵਿਚ ਸਫਲ ਨਹੀਂ ਹੋ ਸਕਦੇ। ਮੈਨੂੰ ਪਤਾ ਹੈ ਕਿ ਜਦੋਂ ਅਸੀਂ ਇਲੈਕਸ਼ਨ ਲੜਦੇ ਹਾਂ ਤਾਂ ਨਾ ਸਿਰਫ ਕਾਂਗਰਸ ਬਲਕਿ ਆਪੋਜ਼ੀਸ਼ਨ ਵਾਲੇ ਵੀ ਸ਼ਰਾਬ ਪਿਲਾਉਂਦੇ ਹਨ। ਜਦ ਸਾਡਾ ਇਹ ਹਾਲ ਹੈ ਤਾਂ ਅਸੀਂ ਕਿਸ ਤਰਾਂ ਨਸ਼ਾਬੰਦੀ ਲਾਗੂ ਕਰ ਸਕਦੇ ਹਾਂ। ਇਸ ਲਈ ਸਭ ਤੋਂ ਪਹਿਲਾਂ ਇਹ ਜ਼ਰੂਰੀ ਹੈ ਅਸੀਂ ਸਾਰੇ

ਇਕ ਮਿਸਾਲ ਕਾਇਮ ਕਰੀਏ ਕਿ ਪੀਣ ਪਿਆਉਣ ਦਾ ਜਿਹੜਾ ਕੰਮ ਹੈ ਉਸਨੂੰ ਛਡ ਦੇਈਏ। ਅਤੇ ਜੋ ਕੋਈ ਇਹ ਕੰਮ ਕਰਦਾ ਹੈ ਤਾਂ ਭਾਵੇਂ ਉਹ ਕਿਸੇ ਪਾਰਟੀ ਦਾ ਹੋਵੇ, ਉਸ ਨੂੰ ਪਾਰਟੀ ਤੋਂ ਕਢ ਦੇਣਾ ਚਾਹੀਦਾ ਹੈ ਔਰ ਉਸ ਦੇ ਵਿਰੁਧ ਐਕਸ਼ਨ ਲੈਣਾ ਚਾਹੀਦਾ ਹੈ। ਔਰ ਮੈਂ ਇਸ ਗਲ ਦੇ ਹਕ ਵਿਚ ਹਾਂ ਕਿ ਇਸ ਚੀਜ਼ ਤੇ ਪਾਬੰਦੀ ਲੱਗਣੀ ਚਾਹੀਦੀ ਹੈ। ਇਹ ਕਿਹਾ ਗਿਆ ਕਿ ਸੀ. ਐਮ. ਸਾਹਿਬ ਦੇ ਹੱਥ ਮਜ਼ਬੂਤ ਕਰੋ। ਮੈਂ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਹੱਥ ਹੀ ਨਹੀਂ, ਉਨ੍ਹਾਂ ਦਾ ਅੰਗ ਅੰਗ ਮਜ਼ਬੂਤ ਕਰੋ। ਆਖੀਰ ਵਿਚ ਮੈਂ ਇਕ ਅਹਿਮ ਗੱਲ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਸਰਕਾਰ ਦੇ ਨਾਲ ਕੋਆਪਰੇਟ ਕਰਨਾ ਚਾਹੀਦਾ ਕਿਉਂਕਿ ਇਹ ਹਕੀਕਤ ਹੈ ਕਿ ਇਹੋ ਬੈਠੇ ਹੋਏ ਮੈਂਬਰ ਬਾਹਰ ਜਾਕੇ ਇਹ ਕੰਮ ਕਰਦੇ ਹਨ। ਇਸ ਲਈ ਪੂਰੇ ਤੌਰ ਤੇ ਨਸ਼ਾਬੰਦੀ ਦੇ ਇਸ ਕੰਮ ਨਾਲ ਸਾਰਿਆਂ ਨੂੰ ਕੋਆਪਰੇਟ ਕਰਨਾ ਚਾਹੀਦਾ ਹੈ।

**ਸਰਦਾਰ ਗੁਰਮੀਤ ਸਿੰਘ (ਮਲੋਟ)**: ਡਿਪਟੀ ਸਪੀਕਰ ਸਾਹਿਬਾ, ਮੈਂ ਜ਼ਿਆਦਾ ਵਕਤ ਨਹੀਂ ਲਵਾਂਗਾ। ਮੈਨੂੰ ਵਜ਼ੀਰ ਸਾਹਿਬ ਦੀ ਸ਼ਖ਼ਸੀਅਤ ਤੇ ਮਾਣ ਹੈ ਪਰ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਆਫੀਸ਼ਲ ਵਰਸ਼ਨ ਨੂੰ ਵੇਖਕੇ ਹੀ ਤਰਮੀਮ ਕਰਦੀ ਰਹਿੰਦੀ ਹੈ। ਮੈਂ ਅਰਜ਼ ਕਰਾਂਗਾ ਕਿ ਤਰਮੀਮ ਕਰਨ ਵੇਲੇ ਪਬਲਿਕ ਦੇ ਨੁਮਾਇੰਦਿਆਂ ਦੀ ਰਾਇ ਲਈ ਜਾਣੀ ਜ਼ਰੂਰੀ ਹੈ।

ਇਕ ਗੱਲ ਹੋਰ ਵੇਖਣ ਵਾਲੀ ਹੈ, ਕਿ ਜਿਹੜੀ ਇਸ ਕਾਨੂੰਨ ਦੀ ਵਰਤੋਂ ਹੋ ਰਹੀ ਹੈ, ਉਹ ਗ਼ਲਤ ਹੋ ਰਹੀ ਹੈ। ਉਸ ਨੂੰ ਠੀਕ ਕਰਨਾ ਚਾਹੀਦਾ ਹੈ। ਮੈਂ ਅਫੀਮ ਦੀ ਗੱਲ ਇਸ ਸਿਲਸਲੇ ਵਿੱਚ ਕਹਿਣੀ ਚਾਹੁੰਦਾ ਹਾਂ ਕਿ ਅਫੀਮ ਬੰਦ ਕੀਤੀ ਗਈ ਲੇਕਿਨ ਇਹ ਹਰ ਮਕਾਨ ਵਿਚ ਹਰ ਦੁਕਾਨ ਵਿੱਚ ਠੇਕੇ ਖੁਲ੍ਹੇ ਹੋਏ ਹਨ। ਇਸ ਦਾ ਮਤਲਬ ਹੈ ਕਿ ਸਰਕਾਰ ਠੀਕ ਤਰ੍ਹਾਂ ਕੰਟਰੋਲ ਨਹੀਂ ਕਰ ਸਕਦੀ। ਰੂਸ ਨੇ ਜਿਹੜੀ ਅਫੀਮ ਇੰਪੋਰਟ ਕਰਨੀ ਹੈ, ਉਸ ਕਰਕੇ ਇਥੇ ਅਫੀਮ ਮਹਿੰਗੀ ਹੋ ਗਈ ਹੈ। ਔਰ ਇੰਸਪੈਕਟਰਾ ਨੇ ਲੁਟ ਪਾਈ ਹੋਈ ਹੈ

**श्री अमर सिंह**: डिप्टी स्पीकर साहिबा हाउस का कोरम पूरा नहीं है।

**उपाध्यक्षा**: पूरा है। बात तो बड़े शर्म की है लेकिन चेयर भी एक मेंबर है। (It is very sad that the qorum is complete by including the Chair who is also a member of the House.)

**ਸਰਦਾਰ ਗੁਰਮੀਤ ਸਿੰਘ**: ਕਾਨੂੰਨ ਬੇਸ਼ਕ ਡੀਟੇਰੈਂਟ ਕਰ ਦਿੱਤਾ ਗਿਆ ਹੈ ਮਗਰ ਵੇਖਣ ਵਿਚ ਇਹ ਆਇਆ ਹੈ ਕਿ 1947 ਤੋਂ ਮਗਰੋਂ 10,15 ਗੁਣਾ ਜ਼ਿਆਦਾ ਚਾਲਾਨ ਹੋਏ ਹਨ। ਇਸ ਤੋਂ ਪਤਾ ਚਲਦਾ ਹੈ ਕਿ ਜਿਤਨੀ ਬੰਦੀ ਕੀਤੀ ਗਈ ਉਤਨੀ ਇਲੀਸਿਟ ਡਿਸਟੀਲੇਸ਼ਨ ਹੋਰ ਹੋਈ ਹੈ। ਹਕੀਕਤ ਇਹ ਹੈ ਕਿ ਇਸ ਕਾਨੂੰਨ ਦੀ ਮਿੱਟੀ ਪਲੀਦ ਇੰਸਪੈਕਟਰਜ਼ ਦੇ ਲੈਵਲ ਤੇ ਹੁੰਦੀ ਹੈ। ਵੈਸੇ ਇਸੇ ਗੱਲ ਲਈ ਮੈਂ ਵਜ਼ੀਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਕਾਨੂੰਨ ਡੀਟੇਰੈਂਟ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਸ਼ਰਾਬ ਦੇ ਵਿਚ ਮਲਾਵਟ ਹੁੰਦੀ ਹੈ। ਕਸ਼ਮੀਰ ਤੋਂ 1.50 ਰੁਪਏ ਫੀ ਬੋਤਲ ਦੇ ਹਿਸਾਬ ਨਾਲ ਜੋ ਲਖਾਂ ਰੁਪਿਆ ਦੀ ਸਪਿਰਟ ਇੰਪੋਰਟ ਕੀਤੀ ਜਾਂਦੀ ਹੈ ਉਹ ਸ਼ਰਾਬ ਦੇ ਵਿਚ ਮਿਕਸ ਕਰਕੇ ਵੇਚੀ ਜਾਂਦੀ ਹੈ। ਅਸੀਂ ਜਿਤਨਾ ਕੋਟਾ ਉਨ੍ਹਾਂ ਨੂੰ ਦਿੰਦੇ ਹਾਂ ਉਸ ਦੇ ਨਾਲ ਉਨ੍ਹਾਂ ਦਾ ਘਰ ਪੂਰਾ ਨਹੀਂ ਹੋ ਸਕਦਾ ਕਿਉਂਕਿ ਉਨ੍ਹਾਂ ਨੂੰ ਠੇਕੇ ਬਹੁਤ ਮਹਿੰਗੇ ਲੈਣੇ ਪੈਂਦੇ ਹਨ। ਜਿਸ ਦਿਨ ਮਹਾਤਮਾਂ ਗਾਂਧੀ ਜੀ ਦੀਆਂ ਅਸਥੀਆਂ ਪਰਵਾਹ ਕੀਤੀਆਂ ਗਈਆਂ ਸਨ ਉਸ ਦਿਨ ਠੇਕੇ ਨੀਲਾਮ ਕੀਤੇ ਜਾਂਦੇ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਸਰਕਾਰ ਖੁਦ ਐਨਕਰੇਜ ਕਰਦੀ ਹੈ ਕਿ ਸ਼ਰਾਬ ਦੀ ਸੇਲ ਹੋਵੇ ਔਰ ਅਡਲਟ੍ਰੇਟਿਡ ਸ਼ਰਾਬ ਲੋਕਾਂ ਨੂੰ ਮਿਲੇ। ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਜੇ 20 ਹਜ਼ਾਰ ਰੁਪਏ ਦੀ ਸ਼ਰਾਬ ਠੇਕੇ ਤੇ ਸਪਲਾਈ ਹੁੰਦੀ ਹੈ ਤਾਂ ਉਹ ਠੇਕਾ 30 ਹਜ਼ਾਰ ਰੁਪਏ ਦਾ ਨੀਲਾਮ ਹੁੰਦਾ ਹੈ। ਜਿਹੜਾ

[ਸਰਦਾਰ ਗੁਰਮੀਤ ਸਿੰਘ]

10 ਹਜ਼ਾਰ ਰੁਪਿਆ ਠੇਕੇਦਾਰ ਨੇ ਵਧ ਦੇਣਾ ਹੈ ਉਹ ਉਸ ਨੇ ਕਿਥੋਂ ਪੂਰਾ ਕਰਨਾ ਹੈ ? ਇਸ ਕਰਕੇ ਮੈਂ ਵਜ਼ੀਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਉਹ ਇਸ ਪਾਸੇ ਵਲ ਧਿਆਨ ਦੇਣ ਔਰ ਸ਼ਰਾਬ ਦੇ ਵਿਚ ਜਿਹੜੀ ਮਿਲਾਵਟ ਹੁੰਦੀ ਹੈ, ਜਿਸ ਦੇ ਕਾਰਣ ਲੋਕਾਂ ਦੀ ਸਿਹਤ ਖਰਾਬ ਹੁੰਦੀ ਹੈ ਉਸ ਨੂੰ ਰੋਕਿਆ ਜਾਵੇ । ਇੰਨਸਪੈਕਟਰਜ਼ ਠੇਕੇਦਾਰਾਂ ਦੇ ਕੋਲੋਂ ਮਾਹਵਾਰ ਪੈਸੇ ਲੈ ਕੇ ਉਨ੍ਹਾਂ ਦੇ ਕੋਲੋਂ ਮਿਲਾਵਟ ਵਾਲੀ ਸ਼ਰਾਬ ਦੀ ਸੇਲ ਕਰਵਾਉਂਦੇ ਹਨ। ਇਸ ਕਰਕੇ ਇਨ੍ਹਾਂ ਨੂੰ ਵੀ ਚੈਕ ਕੀਤਾ ਜਾਵੇ। ਮੈਨੂੰ ਆਸ ਹੈ ਕਿ ਵਜ਼ੀਰ ਸਾਹਿਬ ਮੇਰੀਆਂ ਗੱਲਾਂ ਵਲ ਧਿਆਨ ਦੇਣਗੇ ਔਰ ਉਨ੍ਹਾਂ ਨੂੰ ਅਮਲ ਵਿਚ ਲਿਆਉਣ ਦੀ ਕੋਸ਼ਿਸ਼ ਕਰਨਗੇ।

**ਸਰਦਾਰ ਹਰਚੰਦ ਸਿੰਘ :** ਡਿਪਟੀ ਸਪੀਕਰ ਸਾਹਿਬਾ, ਇਕ ਕਲਾਜ਼ ਤੇ ਦੋ ਦੋ ਦਿਨ ਬਹਿਸ ਨਹੀਂ ਹੋਣੀ ਚਾਹੀਦੀ। ਹੁਣ ਸਵਾਲ ਪੁਟ ਕਰਨਾ ਚਾਹੀਦਾ ਹੈ।

**ਬਾਬੂ ਬਚਨ ਸਿੰਘ:** ਆਨ ਏ ਪੁਆਇੰਟ ਆਫ ਆਰਡਰ ਮੈਡਮ। ਤੁਸੀਂ ਰਿਕਾਰਡ ਦੇਖ ਲਉ ਕਿ ਅਮੈਂਡਮੈਂਟ ਮੂਵ ਹੋਈਆਂ ਹਨ ਜਾਂ ਨਹੀਂ।

**Shri Partap Singh Bakshi :** Madam, I beg to move that the Question be now put.

**Voice :** Question be now put.

**Comrade Ram Piara :** Madam, I have to move amendments to the Clause.

**Captain Rattan Singh :** When there is a motion that the Question be put, it should be put to the House, madam.

**Deputy Speaker :** Not necessary.

**Captain Rattan Singh :** Madam, before the House proceeds further, the hon. Members who have given notice of their amendments, may be called upon to move their amendments, as is enjoined by the Rules.

**Deputy Speaker :** The hon. Member should not interrupt.

**Captain Rattan Singh :** I was not interrupting, madam just wanted to invite the Cha ir's attention to the relevent Rules.

**ਬਾਬੂ ਅਜੀਤ ਕੁਮਾਰ (ਸਿਧਵਾਂ ਬੇਟ):** ਡਿਪਟੀ ਸਪੀਕਰ ਸਾਹਿਬਾ, ਇਸ ਬਿਲ ਦੀ ਜਿਹੜੀ ਦਫਾ 2 ਹੈ ਉਸ ਦੀ ਮੁਖਾਲਫਤ ਕਰਨ ਲਈ ਮੈਂ ਖੜਾ ਹੋਇਆ ਹਾਂ। ਸਾਡੀ ਸਰਕਾਰ ਨੇ ਜਿਤਨੇ ਵੀ ਕਾਰਨਾਮੇਂ ਕੀਤੇ ਹਨ ਉਹ ਐਸੇ ਹਨ ਜਿਨ੍ਹਾਂ ਦਾ ਕੋਈ ਬੇਸ ਨਹੀਂ ਹੈ। ਇਹ ਸਾਰੀਆਂ ਚੀਜਾਂ ਹਫੜਾਦਫੜੀ ਨਾਲ ਕਰਦੇ ਹਨ ਔਰ ਏਸ ਖਿਆਲ ਨਾਲ ਕਰਦੇ ਹਨ ਕਿ ਅਸੀਂ ਆਪਣੇ ਨੇਤਾਵਾਂ ਨੂੰ ਖੁਸ਼ ਕਰਨਾ ਹੈ। ਜਨਤਾ ਨੂੰ ਇਹ ਐਕਸਪਲਾਇਟ ਕਰਦੇ ਹਨ ਔਰ ਉਨ੍ਹਾਂ ਦੇ ਹਿਤਾਂ ਨੂੰ ਮੁੱਖ ਨਹੀਂ ਰਖਦੇ ਡਿਪਟੀ ਸਪੀਕਰ ਸਾਹਿਬਾ, ਅਜ ਤੋਂ ਕਈ ਸਾਲ ਪਹਿਲਾਂ ਸਰਕਾਰ ਨੇ ਪੋਸਤ ਬੰਦ ਕੀਤਾ ਸੀ ਲੇਕਿਨ ਹਾਲਤ ਇਹ ਹੈ ਕਿ ਅਜ ਥਾਂ ਥਾਂ ਟੋਕਰਿਆਂ ਦੇ ਟੋਕਰੇ ਪੋਸਤ ਦੇ ਵਿਕਦੇ ਹਨ। ਏਸੇ ਤਰ੍ਹਾਂ ਅਫੀਮ ਵੀ ਬੰਦ ਕੀਤੀ ਸੀ ਲੇਕਿਨ ਅੱਜ ਪਿੰਡ ਪਿੰਡ ਵਿਚ ਅਫੀਮ ਦੇ ਵਪਾਰੀ ਬੈਠੇ ਹੋਏ ਹਨ। ਪਹਿਲਾਂ ਤਾਂ ਕਿਤੇ ਬਾਹਿਰ ਅਫੀਮ ਦਾ ਠੇਕਾ ਹੁੰਦਾ ਸੀ ਲੇਕਿਨ ਹੁਣ ਤੁਸੀਂ ਹਰੇਕ ਥੜੇ ਤੋਂ ਅਫੀਮ ਲੈ ਸਕਦੇ ਹੋ ਔਰ ਉਹ ਅਫੀਮ ਬਹੁਤ ਘਟੀਆ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬਾ, ਸਾਡੀ ਸਰਕਾਰ ਨੇ ਇੰਮੋਰਲਟ੍ਰੈਫਿਕ ਨੂੰ ਰੋਕਣ ਦਾ ਇਕ ਚੰਗਾ ਕਦਮ ਉਠਾਇਆ ਸੀ ਮਗਰ ਉਸ ਦੇ ਵਿਚ ਵੀ ਇਹ ਬਹੁਤ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਅਜ ਇਸ ਬਰਾਈ ਨੂੰ ਦੂਰ ਕਰਨ ਲਈ ਸਰਕਾਰ ਨੇ ਸਪੈਸ਼ਲ ਸਟਾਫ ਰਖਿਆ ਹੋਇਆ ਹੈ ਲੇਕਿਨ ਫਿਰ ਭੀ ਇਸ ਦਾ ਹਲ ਨਹੀਂ ਹੋਇਆ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਰਕਾਰ ਨੇ ਸਾਰੇ ਹੀ ਕੰਮ ਹੁਣ ਤਕ ਅਧੂਰੇ ਕੀਤੇ ਹਨ। ਇਹ ਜਿਹੜਾ ਇਨ੍ਹਾਂ ਨੇ ਸਜ਼ਾ ਵਧਾਉਣ ਦਾ ਬਿਲ ਲਿਆਂਦਾ ਹੈ ਇਸ ਦੇ ਨਾਲ ਲੋਕਾਂ ਨੇ ਨਾਜਾਇਜ਼ ਸ਼ਰਾਬ ਕਢਣ ਤੋਂ ਜਾਂ ਪੀਣ ਤੋਂ ਨਹੀਂ ਹਟਣਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਨਾਲ ਜਮੂੰ ਕਸ਼ਮੀਰ, ਰਾਜਸਥਾਨ ਅਤੇ ਯੂ. ਪੀ. ਦੀਆਂ ਸਟੇਟਾਂ ਹਨ। ਉਨ੍ਹਾਂ ਇਲਾਕਿਆਂ ਦੇ ਵਿਚ ਪ੍ਰੋਹਿਬਸ਼ਨ ਨਹੀਂ ਹੈ ਲੇਕਿਨ ਉਥੇ ਇਲਿਸਿਟ ਡਿਸਟਿਲੇਸ਼ਨ ਨਹੀਂ ਹੁੰਦੀ। ਉਸ

ਦੀ ਵਜਾ ਕੀ ਹੈ ? ਉਸ ਦੀ ਵਜ੍ਹਾ ਇਹ ਹੈ ਕਿ ਉਥੇ ਲੋਕਾਂ ਨੂੰ ਚੰਗੀ ਸ਼ਰਾਬ ਦੋ ਤਿੰਨ ਰੁਪਏ ਬੋਤਲ ਦੇ ਹਿਸਾਬ ਨਾਲ ਮਿਲ ਜਾਂਦੀ ਹੈ ਲੇਕਿਨ ਪੰਜਾਬ ਦੇ ਵਿਚ 14।15 ਰੁਪਏ ਨੂੰ ਜ਼ਹਿਰ ਦੀ ਮਿਲਾਵਟ ਵਾਲੀ ਬੋਤਲ ਸ਼ਰਾਬ ਦੀ ਮਿਲਦੀ ਹੈ। ਏਥੇ ਕੀਮਤ ਇਸ ਕਰਕੇ ਬਹੁਤੀ ਹੈ ਕਿਉਂਕਿ ਸਰਕਾਰ ਖੁਦ ਵਪਾਰੀ ਬਣੀ ਹੋਈ ਹੈ। ਠੇਕਿਆਂ ਦੇ ਪੈਸੇ ਸਰਕਾਰ ਬਹੁਤ ਜ਼ਿਆਦਾ ਲੈਂਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪ੍ਰੋਹਿਬਸ਼ਨ ਦੇ ਪੰਜਾਬ ਸਰਕਾਰ ਆਏ ਦਿਨ ਨਾਅਰੇ ਲਾਉਂਦੀ ਹੈ ਲੇਕਿਨ ਡਿਪਟੀ ਸਪੀਕਰ ਸਾਹਿਬਾ, ਸਾਡੀ ਪਾਰਲੀਮੈਂਟ ਦੇ ਵਿਚ ਔਰ ਕਾਂਗਰਸ ਕਮੇਟੀ ਦੇ ਵਿਚ ਅਲਜ਼ਾਮ ਲਗਾਏ ਗਏ ਹਨ ਕਿ ਦੋ ਅਕਤੂਬਰ ਦੇ ਪਵਿੱਤਰ ਦਿਹਾੜੇ ਤੇ ਸਾਡੀ ਸਰਕਾਰ ਨੇ ਇਕ ਬਹੁਤ ਬੜੇ ਆਦਮੀ ਨੂੰ ਕਾਕਟੇਲ ਪਾਰਟੀ ਦਿੱਤੀ। ਮੈਂ ਕਹਿੰਦਾ ਹਾਂ ਕਿ ਜੇ ਸਰਕਾਰੀ ਪਾਰਟੀਆਂ ਵਿਚ ਵੀ ਸ਼ਰਾਬ ਚਲਣੀ ਹੈ ਤਾਂ ਇਸ ਤੋਂ ਭੈੜੀ ਗੱਲ ਹੋਰ ਕੀ ਹੋ ਸਕਦੀ ਹੈ ? ਮੈਂ ਕਹਿੰਦਾ ਹਾਂ ਕਿ ਸਰਕਾਰ ਖੁਦ ਸ਼ਰਾਬ ਪੀਣ ਨੂੰ ਬੜ੍ਹਾਵਾ ਦੇ ਰਹੀ ਹੈ। ਮੈਂ ਡਿਪਟੀ ਸਪੀਕਰ ਸਾਹਿਬਾ, ਮੁਕੰਮਲ ਤੌਰ ਤੇ ਪ੍ਰੋਹਿਬਿਸ਼ਨ ਦੇ ਹਕ ਵਿੱਚ ਹਾਂ। ਅਗਰ ਸਰਕਾਰ ਸਹੀ ਮਾਨਿਆਂ ਵਿਚ ਚਾਹੁੰਦੀ ਹੈ ਕਿ ਏਥੇ ਇਲੀਸਟ ਡਿਸਟੀਲੇਸ਼ਨ ਨਾ ਹੋਵੇ ਤਾਂ ਇਸ ਨੂੰ ਸ਼ਰਾਬ ਦੇ ਵਿਚ ਜੋ ਮਿਲਾਵਟ ਕੀਤੀ ਜਾਂਦੀ ਹੈ ਉਸ ਨੂੰ ਸਖਤੀ ਦੇ ਨਾਲ ਰੋਕਣਾ ਚਾਹੀਦਾ ਹੈ ਔਰ ਸ਼ਰਾਬ ਬਿਲਕੁਲ ਸਸਤੀ ਕਰਦੇਣੀ ਚਾਹੀਦੀ ਹੈ। *(At this stage Mr Speaker occupied the chair)* ਇਸ ਲਈ ਸਪੀਕਰ ਸਾਹਿਬ, ਹਾਊਸ ਵਿਚ ਕਿਹਾ ਗਿਆ ਹੈ ਕਿ ਸਰਕਾਰ ਦੀ ਨੀਅਤ ਸਾਫ ਨਹੀਂ ਹੈ ਇਸ ਮਨਜ਼ਲ ਤੇ ਪਹੁੰਚਣ ਦੀ। ਚੋਣਾਂ ਦੇ ਦਿਨਾਂ ਵਿੱਚ ਜੋ ਕੁਝ ਮੇਰੇ ਇਲਾਕੇ ਵਿਚ ਹੋਇਆ ਹੈ ਉਹ ਮੈਂ ਵਜ਼ੀਰ ਸਾਹਿਬ ਨੂੰ ਦਸਦਾ ਹਾਂ। ਮੇਰਾ ਇਲਾਕਾ ਬੇਟ ਦਾ ਬੈਕਵਰਡ ਇਲਾਕਾ ਹੈ ਅਤੇ ਉਥੇ ਇਲੀਸਿਟ ਡਿਸਟੀਲੇਸ਼ਨ ਨੂੰ ਕਾਟੇਜ ਇੰਡਸਟਰੀ ਕਿਹਾ ਜਾਂਦਾ ਹੈ ਉਥੇ ਉਸਦਾ ਖੁਲੇ ਆਮ ਕਾਰੋਬਾਰ ਚਲਦਾ ਹੈ। ਚੋਣਾਂ ਦੇ ਦਿਨਾਂ ਵਿੱਚ ਮੇਰੇ ਮੁਖਾਲਿਫ ਜੋ ਉਮੀਦਵਾਰ ਸੀ ਉਸਦੀ ਇਹ ਖਲ੍ਹੀ ਮੁਨਾਦੀ ਸੀ ਕਿ ਜਿਤਨੀ ਮਰਜ਼ੀ ਸ਼ਰਾਬ ਪੀਉ। ਅਸੀਂ ਪੁਲਿਸ ਵਾਲਿਆਂ ਨੂੰ ਜਾਕੇ ਕਿਹਾ ਕਿ ਆਉ ਤੁਹਾਨੂੰ ਨਾਜਾਇਜ਼ ਸ਼ਰਾਬ ਪਕੜਾਈਏ ਲੇਕਿਨ ਕਿਸੇ ਨੇ ਇਸ ਗਲ ਦੀ ਜੁਰਅਤ ਨਹੀਂ ਕੀਤੀ। ਅਜ ਵੀ ਉਥੇ ਇਹ ਹਾਲਤ ਹੈ ਕਿ ਮੇਰੇ ਬੇਟ ਦੇ ਇਲਾਕੇ ਵਿਚ ਤੇ ਨਾਲ ਦੇ ਬੇਟ ਦੇ ਇਲਾਕੇ ਵਿਚ ਜੋ ਜਲੰਧਰ ਵਿੱਚ ਸਰਦਾਰ ਦਰਬਾਰਾ ਸਿੰਘ ਦੇ ਹਲਕੇ ਵਿਚ ਹੈ ਸ਼ਰਾਬ ਦੀਆਂ ਭਠੀਆਂ ਲੱਗੀਆਂ ਹੋਈਆਂ ਹਨ ਅਤੇ ਉਥੋਂ ਟੀਨਾਂ ਵਿਚ ਸ਼ਰਾਬ ਬੰਦ ਹੋਕੇ ਦੇਸੀ ਘੀ ਦੀ ਸ਼ਕਲ ਵਿਚ ਬਾਹਰ ਜਾਂਦੀ ਹੈ। ਉਥੇ ਤਾਂ ਇਕ ਬਾਕਾਇਦਾ ਇੰਡਸਟਰੀ ਦੇ ਤੌਰ ਤੇ ਇਹ ਚੀਜ਼ ਚਲ ਰਹੀ ਹੈ। ਪਿਛਲੇ ਦਿਨਾਂ ਵਿਚ ਲੁਧਿਆਣੇ ਵਿਚ 4 ਮਣ ਅਫੀਮ ਪਕੜਾਈ ਗਈ ਅਤੇ ਉਸ ਵਕਤ ਪਕੜੀ ਗਈ ਜਦੋਂ ਕਿ ਉਸ ਵਿਚ ਖੇਹ ਸੁਆਹ ਮਿਕਸ ਕੀਤੀ ਜਾ ਰਹੀ ਸੀ। ਮੌਕੇ ਤੇ ਆਦਮੀ ਮਿਕਸ ਕਰਦੇ ਪਕੜੇ ਗਏ ਕੜਾਹਾਵੀ ਪਕੜਿਆ ਗਿਆ ਜਿਸ ਵਿੱਚ ਉਹ ਇਹ ਕਾਰਵਾਈ ਕਰ ਰਹੇ ਸੀ। ਲੇਕਿਨ ਉਨ੍ਹਾਂ ਲੋਕਾਂ ਨੇ ਅੱਪਰੋਚ ਕੀਤੀ ਅਤੇ ਉਨ੍ਹਾਂ ਨੂੰ ਇਹ ਕਹਿਕੇ ਛਡ ਦਿਤਾ ਗਿਆ ਕਿ ਉਹ ਅਫੀਮ ਨਹੀਂ ਸੀ ਅਤੇ ਪੁਰਾਣਾ ਗੁੜ ਸੀ। ਉਹੋ ਆਦਮੀ ਫੇਰ 3 ਮਹੀਨੇ ਬਾਅਦ ਪਕੜੇ ਗਏ ਅਫੀਮ ਵੀ ਬਰਾਮਦ ਹੋ ਗਈ ਲੇਕਿਨ ਉਨ੍ਹਾਂ ਨੇ ਜ਼ਮਾਨਤ ਕਰਾ ਲਈ ਅਤੇ ਫੇਰ ਛੁਟ ਗਏ। ਮੈਂ ਅਰਜ਼ ਕਰਦਾ ਹਾਂ ਕਿ ਉਹ ਆਦਮੀ ਜੋ ਸਮਾਜ ਵਿਚ ਇਹ ਸਾਰੀਆਂ ਅਫੀਮ ਸ਼ਰਾਬ ਦੀ ਬੀਮਾਰੀਆਂ ਲਿਆਉਣ ਲਈ ਜ਼ੁੰਮੇਵਾਰ ਹਨ ਉਨ੍ਹਾਂ ਨੂੰ ਪਨਾਹ ਦਿੱਤੀ ਜਾਂਦੀ ਹੈ ਅਤੇ ਕਈ ਦਫਾ ਅਪਣੀ ਕਾਰਗੁਜ਼ਾਰੀ ਦਸਣ ਲਈ ਇਹ ਮਹਿਕਮੇ ਵਾਲੇ ਇਕ ਅੱਧ ਕੇਸ ਬਣਾ ਲੈਂਦੇ ਹਨ ਜਿਸ ਵਿਚ ਬੇਗੁਨਾਹ ਆਦਮੀਆਂ ਨੂੰ ਫਸਾ ਲਿਆ ਜਾਂਦਾ ਹੈ। ਇਨਾਂ ਹਾਲਤਾਂ ਵਿਚ ਜੋ ਤੁਸੀਂ ਪ੍ਰੋਹਿਬਿਸ਼ਨ ਦੀਆਂ ਗਲਾਂ ਕਰਦੇ ਹੋ ਉਹ ਨਹੀਂ ਹੋ ਸਕੇਗੀ ਜੇਕਰ ਇਹ ਚੀਜ਼ ਬੰਦ ਕਰਨੀ ਹੈ ਤਾਂ ਸ਼ਰਾਬ ਦੇ ਜੋ ਰੇਟ ਸਾਡੇ ਨਾਲ ਲਗਦੇ ਸੂਬੇ ਰਾਜਸਥਾਨ ਤੇ ਜਮੂੰ ਕਸ਼ਮੀਰ ਵਿੱਚ ਹਨ ਉਹੋ ਇਥੇ ਰਖੋ। ਜੇਕਰ ਤੁਸੀਂ ਪੂਰੀ ਤਰਾਂ ਪ੍ਰੋਹਿਬਿਸ਼ਨ ਨਹੀਂ ਕਰਨੀ ਅਤੇ

[ਬਾਬੂ ਅਜੀਤ ਕੁਮਾਰ]

ਨਾਜਾਈਜ਼ ਸ਼ਰਾਬ ਬੰਦ ਕਰਨੀ ਹੈ ਤਾਂ ਇਹ ਜ਼ਰੂਰੀ ਹੈ ਕਿ ਇਥੇ ਰੇਟ ਵਧ ਨਹੀਂ ਹੋਣੇ ਚਾਹੀਦੇ। ਜੇਕਰ ਤੁਸੀਂ ਸ਼ਰਾਬ ਸਸਤੇ ਰੇਟ ਤੇ ਢਾਈ ਤਿੰਨ ਰੁਪਏ ਬੋਤਲ ਦਿਉਗੇ ਤਾਂ ਇਸ ਨਾਲ ਦੋ ਫਾਇਦੇ ਹੋਣਗੇ। ਇਕ ਤਾਂ ਲੋਕ ਨਾਜਾਇਜ਼ ਸ਼ਰਾਬ ਨਹੀਂ ਕਢਣ ਗੇ ਕਿਉਂਕਿ ਜਦੋਂ ਢਾਈ ਤਿੰਨ ਰੁਪਏ ਬੋਤਲ ਮਿਲਣ ਲਗੇਗੀ ਤਾਂ ਕੋਈ ਆਦਮੀ ਨਾਜਾਇਜ਼ ਸ਼ਰਾਬ ਢਾਈ ਤਿੰਨ ਰੁਪਏ ਲਈ ਕਢ ਕੇ ਰਿਸਕ ਨਹੀਂ ਲਵੇਗਾ ਅਤੇ ਲੋਕ ਵੀ ਨਾਜਾਈਜ਼ ਸ਼ਰਾਬ ਨਹੀਂ ਖਰੀਦਣਗੇ ਕਿਉਂਕਿ ਬਾਜ਼ਾਰ ਵਿਚ ਜੋ ਸਸਤੀ ਉਸੇ ਰੇਟ ਤੇ ਮਿਲ ਜਾਵੇਗੀ। ਦੂਸਰੇ ਹੁਣ ਜੋ ਲੋਕਾਂ ਨੂੰ ਜ਼ਹਿਰ ਪਿਲਾਇਆ ਜਾ ਰਿਹਾ ਹੈ ਤੇ ਲੋਕਾਂ ਦੀ ਸਿਹਿਤ ਖਰਾਬ ਕੀਤੀ ਜਾ ਰਹੀ ਹੈ ਉਹ ਚੀਜ਼ ਬੰਦ ਹੋ ਜਾਵੇਗੀ। ਇਸਤੋਂ ਅਲਾਵਾ ਸਰਕਾਰ ਨੂੰ ਜੋ ਲਗਾਨ ਵਿੱਚ ਘਾਟਾ ਪੈਂਦਾ ਹੈ ਉਹ ਨਹੀਂ ਪਵੇਗਾ ਤੇ ਆਮਦਨੀ ਵਧ ਜਾਵੇਗੀ। ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਤਨੇ ਬੜੇ ਅਖਤਿਆਰਾਤ ਪੰਜਾਬ ਦੀ ਪੁਲਿਸ ਨੂੰ ਦੇਣੇ ਠੀਕ ਨਹੀਂ ਹਨ ਜਦੋਂ ਕਿ ਇਸਦੇ ਕਾਰਨਾਮੇ ਸਾਡੇ ਸਾਹਮਣੇ ਹਨ। ਮੈਂ ਇਸ ਵਕਤ ਪੁਲਿਸ ਨੂੰ ਕ੍ਰਿਟੀਸਾਈਜ਼ ਨਹੀਂ ਕਰਦਾ ਕਿਉਂ ਜੋ ਇਸ ਬਿਲ ਨਾਲ ਉਸਦਾ ਤਆਲੁਕ ਨਹੀਂ ਲੇਕਿਨ ਐਕਸਾਈਜ਼ ਦੇ ਮਹਿਕਮੇ ਦੀ ਹਾਲਤ ਇਹ ਹੈ ਕਿ ਉਨ੍ਹਾਂ ਨੇ ਧਾਂਧਲੀ ਮਚਾਈ ਹੋਈ ਹੈ। ਮੈਂ ਇਕ ਕੇਸ ਦਾ ਜ਼ਿਕਰ ਕਰਦਾ ਹਾਂ ਜਿਸ ਦਾ ਮੈਨੂੰ ਜ਼ਾਤੀ ਪਤਾ ਹੈ ਅਤੇ ਉਸਦਾ ਕੱਲ ਹੀ ਫੈਸਲਾ ਹੋਇਆ ਹੈ ਅਤੇ ਮੁਲਜ਼ਮ ਬਰੀ ਹੋਏ ਹਨ। ਮੇਰੇ ਇਲਾਕੇ ਵਿਚ ਇਕ ਬਾਕਾਇਦਾ ਚਲਦੀ ਭੱਠੀ ਪਕੜੀ ਗਈ ਆਦਮੀ ਵੀ ਪਕੜੇ ਗਏ ਤੇ ਭੱਠੀ ਦਾ ਸਾਰਾ ਸਾਮਾਨ ਵੀ ਲੱਦ ਕੇ ਲਿਆਂਦਾ ਗਿਆ। ਰਸਤੇ ਵਿਚ ਐਕਸਾਈਜ਼ ਵਾਲਿਆਂ ਨੂੰ ਚੜ੍ਹਾਵਾ ਚੜ੍ਹ ਗਿਆ ਤੇ ਉਨ੍ਹਾਂ ਨੇ ਉਹ ਆਦਮੀ ਛਡ ਦਿਤੇ। ਰਸਤੇ ਵਿਚ ਦੋ ਮੁੰਡੇ ਡੰਗਰ ਚਾਰ ਰਹੇ ਸੀ ਉਨ੍ਹਾਂ ਨੂੰ ਇਸ ਇਲਜ਼ਾਮ ਵਿਚ ਪਕੜ ਲਿਆ ਅਤੇ ਉਹ ਕਲ ਹੀ ਬਰੀ ਹੋਏ ਹਨ। ਇਹ ਹਾਲਤ ਹੈ ਇਸ ਮਹਿਕਮੇ ਦੀ ਜਿਸਨੂੰ ਇਤਨੇ ਅਖਤਿਆਰਆਤ ਦਿਤੇ ਜਾ ਰਹੇ ਹਨ। ਇਨ੍ਹਾਂ ਹਾਲਤ ਵਿੱਚ ਪੁਲਿਸ ਨੂੰ ਤੇ ਐਕਸਾਈਜ਼ ਦੇ ਮਹਿਕਮੇ ਨੂੰ ਇਤਨੇ ਬੜੇ ਅਖਤਿਆਰਾਤ ਦੇ ਦੇਣਾ ਬਹੁਤ ਬੁਰੀ ਗੱਲ ਹੈ ਅਤੇ ਲੋਕਾਂ ਨਾਲ ਇਨਸਾਫ ਨਹੀਂ ਹੋਵੇਗਾ ਅਜ ਜਦੋਂ ਕਿ ਐਮਰਜੈਂਸੀ ਵਿੱਚ ਲੋਕਾਂ ਦੇ ਤੁਆਵਨ ਦੀ ਬਹੁਤ ਲੋੜ ਹੈ ਇਸ ਤਰ੍ਹਾਂ ਦੇ ਅਖਤਿਆਰਾਤ ਇਨ੍ਹਾਂ ਮਹਿਕਮਿਆਂ ਨੂੰ ਲੋਕਾਂ ਨੂੰ ਨਾ ਜਾਇਜ਼ ਤੰਗ ਕਰਨ ਲਈ ਦੇ ਦੇਣਾ ਬਹੁਤ ਬੁਰੇ ਨਤੀਜੇ ਕਢੇਗਾ। ਕਿਹੜਾ ਆਦਮੀ ਹੈ ਜੋ ਇਹ ਗੱਲ ਨਹੀਂ ਜਾਣਦਾ ਕਿ ਮਹਿਕਮਾ ਆਬਕਾਰੀ ਵਿਚ ਕੀ ਹੁੰਦਾ ਹੈ ਅਤੇ ਨਾਜਾਇਜ਼ ਸ਼ਰਾਬ ਕਢਣ ਤੇ ਨਾਜਾਇਜ਼ ਅਫੀਮ ਵਿਚ ਕਿਸ ਕਿਸ ਦਾ ਹਥ ਹੈ। ਸਭ ਜਾਣਦੇ ਹਨ ਕਿ ਵਡੇ ਤੇ ਰਸੂਖ ਵਾਲੇ ਆਦਮੀਆਂ ਦੇ ਘਰ ਭੱਠੀਆਂ ਲਗੀਆਂ ਹੋਈਆਂ ਹਨ ਅਤੇ ਲੁਧਿਆਣੇ ਵਿਚ ਜਾਅਲੀ ਕਾਰਕ ਤੇ ਬੋਤਲਾਂ ਦੇ ਲੇਬਲ ਪਿਛਲੇ ਹਫਤੇ ਪਕੜੇ ਗਏ ਹਨ। ਮੇਰੇ ਕੋਲ 40,50 ਜਾਅਲੀ ਲੇਬਲ ਪਏ ਹੋਏ ਹਨ ਤੁਸੀਂ ਉਨ੍ਹਾਂ ਨੂੰ ਵੇਖ ਸਕਦੇ ਹੋ। ਉਹ ਲੋਕ ਇਹ ਕਰਦੇ ਹਨ ਕਿ ਬੋਤਲ ਵਿਚ 10,12 ਆਨੇ ਦੀ ਸ਼ਰਾਬ ਤੇ ਹੋਰ ਕੋਈ ਕੈਮੀਕਲ ਪਾਕੇ ਜਾਅਲੀ ਕਾਰਕ ਲਗਾਕੇ ਜਾਹਲੀ ਲੇਬਲ ਬੋਤਲ ਤੇ ਲਾਕੇ ਬਾਜ਼ਾਰ ਵਿੱਚ ਉਹ 10,12 ਆਨੇ ਦੀ ਬੋਤਲ 14 ਰਪਏ ਦੀ ਵੇਚਦੇ ਹਨ ਅਤੇ ਲੋਕਾਂ ਨੂੰ ਜ਼ਹਿਰ ਪਿਲਾਂਦੇ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਾਂ ਤਾਂ ਸ਼ਰਾਬ ਬਿਲਕੁਲ ਬੰਦ ਕਰ ਦਿਉ ਜਾਂ ਫੇਰ ਲੋਕਾਂ ਨੂੰ ਜ਼ਹਿਰ ਨਾ ਪਿਲਾਉ ਅਤੇ ਬਾਜ਼ਾਰ ਵਿਚ ਸਸਤੀ ਸ਼ਰਾਬ ਦਿਉ ਤਾਂਕਿ ਲੋਕ ਨਾਜਾਇਜ਼ ਸ਼ਰਾਬ ਵਲ ਰਜੂਹ ਨਾ ਕਰਨ। ਜੇਕਰ ਨਸ਼ੇ ਬੰਦੀ ਕਰਨੀ ਵੀ ਹੈ ਤਾਂ ਸਾਨੂੰ ਬੰਬਈ ਦੀ ਮਿਸਾਲ ਵੀ ਵੇਖਣੀ ਪਵੇਗੀ ਕਿ ਉਥੇ ਨਸ਼ਾਬੰਦੀ ਦੇ ਲਾਗੂ ਹੋਣ ਤੋਂ ਬਾਅਦ ਕੀ ਹੋ ਰਿਹਾ ਹੈ। ਮੈਂ ਬੰਬਈ ਵਿੱਚ 3,4 ਮਹੀਨੇ ਰਿਹਾ ਹਾਂ। ਸ਼ਰਾਬ ਨੂੰ ਹਥ ਬੱਘੀ ਕਹਿੰਦੇ ਹਨ। ਉਥੇ ਘਰ ਘਰ ਵਿਚ ਮਹੂਏ ਵਗੈਰਾ ਦੀ ਨਾਜਾਇਜ਼ ਸ਼ਰਾਬ ਨਿਕਲਦੀ ਹੈ ਅਤੇ ਲੋਕ ਬਲੈਡਰਾਂ ਵਿੱਚ ਭਰ ਭਰ ਕੇ ਫਿਰਦੇ ਹਨ। ਮੈਂ ਅਰਜ਼ ਕਰਾਂਦਾ ਹਾਂ ਕਿ ਤੁਸੀਂ ਲੋਕਾਂ ਨੂੰ ਇਸ ਪਾਸੇ ਨਾ ਲੈ ਜਾਉ ਕਿ ਉਹ ਨਾਜਾਇਜ਼ ਸ਼ਰਾਬ ਦਾ ਵਪਾਰ ਕਰਨ। ਜੇਕਰ ਤੁਸੀਂ ਖੁਦ ਸਰਾਬ ਸਸਤੀ ਕਰ ਦਿਓਗੇ ਤਾਂ ਇਹ ਨਾਜਾਇਜ ਕਸ਼ੀਦ ਬੰਦ ਹੋ ਜਾਵੇ ਗੀ। ਬਾਕੀ ਇਸ ਪ੍ਰੋਹਿਬਿਸ਼ਨ ਵਰਗੀ ਪਵਿਤਰ ਚੀਜ਼ ਨੂੰ ਕਰਨ ਲਈ ਲੋਕਾਂ ਦਾ ਇਖਲਾਕ ਪਹਿਲਾਂ ਉੱਚਾ ਕਰੋ। ਹੁਣ ਤਾਂ ਇਕ ਪਾਸੇ ਤੁਹਾਡਾ ਲਗਾਨ ਖੁਸ ਰਿਹਾ ਅਤੇ ਦੂਜੇ

ਪਾਸੇ ਇਸ ਚੀਜ਼ ਨੂੰ ਰੋਕਣ ਲਈ ਸਟਾਫ ਵਧ ਰਖਣ ਕਰਕੇ ਖਰਚ ਵਧ ਗਿਆ ਹੈ। ਮੈਂ ਉਮੀਦ ਕਰਦਾ ਹਾਂ ਕਿ ਵਜ਼ੀਰ ਸਾਹਿਬ ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰਖਣਗੇ।

**कामरेड राम प्यारा** ग्रान ए प्वायंट ग्राफ ग्रारडर सर । मेरी ग्रंज यह है कि मैं ने कुछ ग्रमेंडमेंटस दी हुई हैं जो मूव नहीं हुई हैं। मैं उन्हें मूव करने के लिए बार बार खड़ा होता रहा हूं लेकिन वह मूव नहीं हो सकी हैं इस लिए मुझे मौका दिया जाए ।

**Mr. Speaker :** Minister of Excise, Taxation and Capital please.

**Comrade Ram Piara :** On a point of Order, Sir, I have given notice of amendments to this clause, and I may be allowed to move those amendments.

**Mr. Speaker :** They are not worth moving i.e. they are very sarcastic.

**Comrade Ram Paiara :** Sir, I have got my own arguments.

**Mr. Speaker :** All right, the hon. Member may speak for two minutes please.

**Comrade Ram Piara :** Sir, I beg to move—

At the end of the proposed section 68-A(a), *add* the following :—

"""no case from the court shall be withdrawn".

At the end of the first proviso to the proposed section 68-A *add* the following :—

"Besides a commendable certificate of his efficiency in the trade of illicit distillation".

At the end of the second proviso to the proposed section 68-A, *add* the following : —

"As well as commendable certificate of efficiency in illicit distillation".

मैं दो मिन्ट में ही ग्रपनी ग्रमैंडमैन्ट्स की बैकग्राउन्ड बता देता हूँ । गवर्नमैंट ने खुद मान लिया है कि नाजायज़ शराब की कशीद बढ़ती जा रही है । वह क्यों बढ़ रही है ग्रौर उसका क्या इलाज है ? मैं ग्रर्ज़ करता हूँ कि इस का सिर्फ एक इलाज यह है कि यह जो फरंट बैन्चिज़ वाले हैं वह इलिसिट डिस्टिलेशन करने वालों के घरों में, जो 10 नम्बर हैं ग्रौर जिनके नाम रजिस्ट्रों में मौजूद हैं कि वह इस धंधे में लगे हुए हैं, रोटी खाना बंद कर दें । मैं यह सबूत देने के लिए तैयार हूँ कि यह फरन्ट बैन्चिज़ वाले उन बदमाशों के हां, जो नम्बर 10 में दर्ज हैं कि नाजायज़ शराब निकालते हैं, जा कर ज़ियाफतें उड़ाते हैं ग्रौर उनके पास ठहरते हैं । मैं मिसाल दे सकता हूँ कि ग्रभी 10,15 दिनों की बात है कि चीफ मिनिस्टर साहिब श्री राम पाल सिंह के इलाके में गए ग्रौर वहां उन्हों ने उस ग्रादमी के पास खाना खाया जो 10 नम्बर में हैं ग्रौर थाने में उसकी फोटो लटकी हुई है । इसी लिए मैं ने यह पहली ग्रमैंडमैंट दी थी । दूसरी ग्रमैंडमैंट मेरी यह है कि इन लोगों के खिलाफ जो केसिज़ हों उनको वापस न लिया जाए । मैं वज़ीर साहिब से यह एशोरेंस चाहता हूँ कि यह केसिज़ वापस नहीं लिए जाएंगे । ग्रब तो यह होता है कि जब केसिज़ चलते हैं तो वह लोग ऊपर पहुँच जाते हैं ग्रौर केसिज़ वापस हो जाते हैं । यह पैट्रोनेज बंद होनी चाहिये । तीसरी बात मैं यह कहना चाहता हूँ कि जब

[कामरेड राम प्यारा ]
अफीम बंद हुई थी तो लोग कहने लग पड़े थे कि हमारा रोजगार बढ़ गया है। अब परोहिबिशन के बारे में भी लोग यह कहने लग पड़े हैं कि अनएम्पलायमैंट की सब से बड़ी रैमिडी यही है कि परोहिबिशन कर दी जाए। अब परोहिबिशन के बारे में सरकार को अपनी पालीसी साफ कर लेनी चाहिये कि आया वह प्रोहिबिशन करना चाहती है या ठेके देकर ज्यादा से ज्यादा रुपया इकट्ठा करना चाहती है। अगर सरकार चाहती है कि यह इलिसिट डिस्टिलेशन बंद हो तो जिन के खिलाफ अलजामात हैं और हाउस की डिबेटस में भी आ चुके हैं कि फलां फलां आदमी यह काम करता है और फलां फलां जगह उन लोगों ने अपनी छोटी छोटी डिस्टिलरीज़ लगाई हैं उनकी पैट्रोनेज बंद करें। मैं पूछता हूँ कि जिन पर इतने अलजामात लगाए हैं उनके ऊपर छापे क्यों नहीं मारे हैं और उनके यह काम बंद करने के लिये सरकार क्या इन्तज़ाम कर रही है। जिस चीज़ का सरकार को पता न हो उसमें तो वह चुप रह सकती है लेकिन जिन बातों के बारे में सरकार को लिखा जा चुका हो, इस हाउस में ज़िकर किया जा चुका हो, एम. पीज़. ने पब्लिक जलसों में ज़िकर किया हो, प्रैस रिपोर्टस आई हों और सी. आई. डी. ने भी रिपोर्टस की हों कि फलां फलां जगह फलां फलां आदमी इस बिज़नैस में लगा हुआ है वहां पर छापे क्यों नहीं मारे जाते हैं ? इस बात का जवाब मैं वज़ीर साहिब से चाहता हूँ। मैं उनको बताने के लिये तैयार हूँ अगर वह उन सारी रिपोर्टस को याद नहीं रखना चाहते। यह बीमारी तभी रुक सकती है अगर आप उन 10 नम्बर वालों की पैट्रोनेज छोड़ दें, उनके हां रोटी खाना छोड़ दें और उनके अड्डों पर छापे मारें।

**Mr. Speaker : Motions moved--**

At the end of the proposed section 68-A(a), add the following :—
"no case from the Court shall be withdrawn"

At the end of the first proviso to the proposed section 68-A add the following :—

"Besides commendable certificate of his efficiency in the trade of illicit distillation."

At the end of the second proviso to the proposed section 68-A, add the following :—
"As well as commendable certificate of efficiency in illicit distillation".

**एक्साईज़, टैक्सेशन तथा राजधानी मंत्री** (श्री राम सरन चन्द मित्तल) : स्पीकर साहिब आप का शुक्रिया कि आप ने मुझे जवाब देने के लिए समय दिया है। जहां तक क्लाज़ 2 का सम्बन्ध है इस क्लाज़ पर बहस करने के लिए $1\frac{1}{2}$ रोज़ की ज़रूरत नहीं थी। मैं ने पहले ही अर्ज़ की थी कि प्रोहिबिशन के बारे में सरकार एक अलैहदा लैजिसलेशन लाने का इरादा रखती है लेकिन उस को अगले सेशन में लाया जा रहा है। मैं यह देखता हूँ कि इस क्लाज़ पर $1\frac{1}{2}$ दिन लग गया है तो उस बिल को पास कराने के लिए काफी मुश्किल नज़र आती है। मैं चाहता हूँ कि उस बिल को माननीय सदस्यों से कन्सल्ट कर के इस सदन में लाया जाए ताकि सदन में उस पर अच्छी तरह से विचार हो सके। और इतना समय भी हाउस का न लगे।

**बाबू बचन सिंह** : हम माननीय मंत्री को यकीन दिलाते हैं कि इस बारे में पूरा सहयोग देंगे।

**एक्साईज़, टैक्सेशन तथा राजधानी मंत्री** : आप का शुक्रिया। मैं अर्ज़ कर रहा था कि मैं चीफ मिनिस्टर साहिब को मिलूंगा और प्रार्थना करूंगा कि इस बिल को इस सैशन के अन्दर न लाया जाए बल्कि अगले सैशन में लाया जाए ताकि उन मैम्बरों से जो इस बारे दिलचस्पी रखते हैं उन से सलाह और मश्विरा लिया जा सके।

**श्री अध्यक्ष** : क्या जो मैम्बर पीने में या न पीने में दिचस्पी रखते हैं उन के साथ मश्वरा किया जाएगा ? ( Whether those hon. Members who are interested in drinking or otherwise would be consulted in the matter ?)

**एक्साईज़, टैक्सेशन तथा राजधानी मंत्री** : इस के बारे में मेरे पास जवाब है लेकिन मैं उस जवाब को इस सदन में कहने से झिझकता हूँ। यहां पर माननीय सदस्यों ने कहा कि एक तरफ सरकार परोहिबिशन का प्रचार करती है और दूसरी तरफ सरकार उस पर अमल नहीं करती है। इस के बारे में कहना चाहता हूँ कि सरकार इस के बारे में बहुत ऐन्कशस है और परोहिबिशन करने के हक में है।

**Mr. Speaker** : अगर कामरेड राम प्यारा आप के नोटिस में लाएं तो आप उन जगहों पर छापे मारेंगे ? Does the hon. Minister give the guarantee (If comrade Ram Piara brings any cases to the notice of the hon. Minister would the Government conduct raid at such places. Does the hon. Minister give the guarantee?)

**एक्साईज़, टैक्सेशन तथा राजधानी मंत्री** : स्पीकर साहिब, इस में कोई शक की गुंजाइश नहीं है। अगर कोई आनरेबल मैम्बर गवर्नमैंट के नोटिस में लाता है उस पर फौरन कार्रवाई की जाती है। मैं समझता हूँ कि कोई आदमी नहीं कहेगा कि उस के विरुद्ध कार्रवाई न की जाए। इस में गारन्टी देने की कोई ज़रूरत नहीं है। मैं इस बिल के मुताल्लिक अर्ज़ करना चाहता हूँ कि हम इस के बारे में सीरियस हैं। मैं मुख्य मन्त्री से प्रार्थना करूंगा कि उस बिल को इस सैशन में न लाया जाए।

**Mr. Speaker** : Question is—

At the end of the proposed section 68-A(a), add the following:—
"No case from the court shall be withdrawn."

*The motion was lost.*

**Mr. Speaker** : Question is—

At the end of the first proviso to the proposed section 68-A, add the following:—
"Besides a commendable certificate of his efficiency in the trade of illicit distillation".

*The motion was lost.*

**Mr. Speaker** : Question is—

At the end of the second proviso to the proposed section 68-A, at the following :—
"As well as commendable certificate of efficiency in illicit distillation".

*The motion was lost.*

**Mr. Speaker** : Question is—

That Clause 2 stand part of the Bill.

*The motion was Carried.*

CLAUSE 1

**Mr. Speaker** : Question is—

That Clause 1 stand part of the Bill.

*The motion was Carried.*

TITLE

**Mr. Speaker :** Question is—

That the Title be the Title of the Bill.

*The motion was carried.*

**Excise, Taxation and Capital Minister** (Shri Ram Saran Chand Mittal) : Sir, I beg to move—

That the Punjab Excise (Amendment) Bill as passed by the Punjab Legislative Council, be passed.

**Mr. Speaker :** Motion moved—

That the Punjab Excise (Amendment) Bill, as passed by the Punjab Legislative Council, be passed.

**Mr. Speaker :** Question is—

That the Punjab Excise (Amendment) Bill, as passed by the Punjab Legislative Council, be passed.

*The motion was carried.*

**ਸਰਦਾਰ ਲਛਮਨ ਸਿੰਘ ਗਿੱਲ :** ਮੈਂ ਬਿਲ ਦੀ ਤੀਜੀ ਸਟੇਜ ਪਰ ਬੋਲਣਾ ਚਾਹੁੰਦਾ ਹਾਂ ਅਤੇ ਬੋਲਣ ਲਈ ਖੜਾ ਹੋਇਆ ਹਾਂ। ਕੀ ਬਿਲ ਦੀ ਤੀਜੀ ਰੀਡਿੰਗ ਉਤੇ ਸਾਡਾ ਬੋਲਣ ਦਾ ਹਕ ਨਹੀਂ ?

**Mr. Speaker :** I am sorry I did not see the hon. Member rising up in time.

---

## THE NORTHERN INDIA CANAL AND DRAINAGE (PUNJAB AMENDMENT) BILL, 1963.

**Irrigation and Power Minister :** (Shri Ranbir Singh) : Sir, I beg to move—

That the Northern India Canal and Drainag (Punjab Amendment), aspassed by the Punjab Legislative Council, be aken into consideration.

अध्यक्ष महोदय, नार्दर्न इन्डिया कैनाल ऐण्ड ड्रेनेज (पंजाब अमेंडमैंट) बिल इस हाउस में पेश किया है वह बहुत ही ज़रूरी है। आप जानते हैं कि पंजाब के अन्दर 1947-48 में जहां 39.7 लाख एकड़ ज़मीन कन्सौलिडेट हुई थी, 1961-62 में लगभग 70 लाख एकड़ ज़मीन कन्सौलिडेट हुई है। इस के इलावा पंजाब के अन्दर कन्सौलीडेशन ओपरेशन चल रही है। 18,807 गांव के अंदर लग भग 31 जनवरी, 1963 तक कन्सौलीडेशन का काम पूरा हो चुका है। कन्सौलीडेशन के काम को पूरा करने के लिए एक चीज़ ज़रूरी हो जाती है कि बारा बन्दी करनी चाहिए। नए खाल निकालने की आवश्यकता है इस के लिए काफी रोज़ लगते हैं। किसानों को इस की वजह से काफी तकलीफ उठानी पड़ी है ( At this stage the Deputy Speaker occupied the Chair) उन को इधर उधर दौड़ना पड़ता है। हम ने इस सदन में यह संशोधन बिल इस लिये पेश किया है कि लोगों की तकलीफें दूर हो सकें उस में प्रिंसिपल ऐक्ट की सैक्शन 30 ए, 30 बी, 30 सी, 30 डी, 30 ई तथा 30 एफ के अन्दर इस लिये संशोधन कर रहे हैं कि वाटर कोंसिज़ की हदूद मुकर्रर होनी चाहिये ताकि काश्तकारों को तकलीफें कम हो, पहले काश्तकारों को तकलीफें होती थीं। एग्ज़ैक्टिव इनजीनियर स्कीम बनाता था और वह सुपरिनटैंडिंग इनजीनियर के पास भेजता था।

सुपरिनटैंडिंग इनजीनियर उस स्कीम को मंजूर करता था इस तरह से स्कीम पूरी होने के लिए काफी समय लग जाता है । लोगों को इस प्रोसीजर से काफी तकलीफ होती है । उन की तकलीफों को महसूस करते हुए इस बिल को सदन में लाया गया है । जहां तक स्कीम बनाने का सम्बन्ध है इस बिल के पास हो जाने से सब डिवीज़नल आफीसर उसे बनाएगा और एग्ज़ैक्टिव इनजीनियर के पास मंजूरी के लिए भेजेगा । एक एग्ज़ैक्टिव इनजीनियर के अंडर तीन सब-डिवीज़नल आफीसर होते हैं । वह स्कीमज़ बना कर एग्ज़ैक्टिव इनजीनियर के पास मंज़ूरी के लिए भेजेगें । इस तरह से प्रोसीजर को सिम्पलीफाई करने की कोशिश की गई है । पहले सुपरिनटैंडिंग इनजीनियर स्कीम मंजूर करता था और अब उस के एग्ज़ैक्टिव इनजीनियर ही मंजूर किया करेगा इस से लोगों को फायदा होगा ।

अध्यक्ष महोदया, हम प्रिंसिपल एक्ट की सैक्शन 68 में तबदीली करने जा रहे हैं । जहां पर इस्तेमाल का काम खत्म हो चुका हो वहां बाराबन्दी में तबदीली करने की ज़रूरत थी, हर गांव में बारा बन्दी की ज़रूरत होती है । इस के बारे में अर्ज़ करना चाहता हूँ कि जब तक कोई स्टैम्प लगा कर एग्ज़ैक्टिव इनजीनियर को दरखास्त नहीं देता था तो उस को इख्तियार नहीं होता था कि बाराबन्दी में तबदीली कर सके । इस बिल के ज़रिए उस को इख्तियार दिया जा रहा है ताकि लोगों को दीवानी अदालतों में जाना न पड़े । लोगों में लड़ाई झगड़े होते थे और वह दीवानी अदालतों में जा कर मुकद्दमे करते थे जिस से काम में रुकावट पड़ती थी । मैं अर्ज़ करना चाहता हूँ कि उस तकलीफ को दूर करने के लिए संशोधन लाया जा रहा है । डिप्टी स्पीकर साहिबा, मैं आप के सामने कुछ आंकड़े रखना चाहता हूँ कि जितने गांवों में पानी लगता है और इस्तेमाल हुआ है उन के अन्दर 19,982 मोघे हैं जिन पर असर पड़ता है । वाराबन्दी अभी तक सिर्फ 5,781 है । इस बात से अन्दाज़ा लगाया जा सकता है । इस की 2-3 वजूहात थीं । जहां पर इस्तेमाल हो चुका है वहां पर वह वाराबंदी को तबदील नहीं कर सकते हैं । उस तकलीफ को दूर करने के लिए यह बिल सदन में लाना पड़ा है । इस बिल के द्वारा यह झगड़े नीचे ही डिसाईड हो जाएंगे और जल्दी ही फैसले हो जाया करेंगे, मैं समझता हूँ कि हर एक माननीय सदस्य इस अमैंडिंग बिल से सहमत होगा । क्योंकि इस में काश्तकारों की मदद के लिए प्रबन्ध किया गया है । इन शब्दों के साथ प्रार्थना करता हूं कि इस बिल को कन्सिडर किया जाए ।

**Deputy Speaker :** Motion moved—

That the Northern India Canal and Drainage (Punjab Amendment) Bill, as passed by the Punjab Legislative Council, be taken into consideration.

**ਸਰਦਾਰ ਗੁਰਮੀਤ ਸਿੰਘ** (ਮਲੋਟ) : ਡਿਪਟੀ ਸਪੀਕਰ ਸਾਹਿਬਾ, ਇਹ ਬਿਲ ਜੋ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਇਹ ਬਹੁਤ ਅੱਛਾ ਹੈ । ਮੈਂ ਇਸ ਦਾ ਸੁਆਗਤ ਕਰਦਾ ਹਾਂ ।

**ਬਾਬੂ ਬਚਨ ਸਿੰਘ** : ਆਨ ਏ ਪੁਆਇੰਟ ਆਫ ਆਡਰ ਮੈਡਮ । ਕੀ ਅਮੈਂਡਮੈਂਟ ਪਹਿਲਾਂ ਮੂਵ ਹੋਣੀ ਚਾਹੀਦੀ ਹੈ ਜਾਂ ਕਿ ਨਹੀਂ ?

**ਡਿਪਟੀ ਸਪੀਕਰ** : ਇਹ ਤਾਂ ਆਪ ਦੇ ਸਾਹਮਣੇ ਕੰਸੀਡਰੇਸ਼ਨ ਮੋਸ਼ਨ ਮੂਵ ਹੋਈ ਹੈ । (This is the consideration motion which has been moved.)

**ਸਰਦਾਰ ਗੁਰਮੀਤ ਸਿੰਘ** : ਇਹ ਸਾਡੇ ਸਾਹਮਣੇ ਬੜੀ ਪ੍ਰਾਗਰੈਸਿਵ ਲੈਜਿਸਲੇਸ਼ਨ ਲਿਆਂਦੀ ਗਈ ਹੈ । ਬੜੀ ਖੁਸ਼ੀ ਦੀ ਗਲ ਹੈ ਕਿ ਪੰਜਾਬ ਦੇ ਕਿਸਾਨਾਂ ਦੀ ਭਲਾਈ ਲਈ ਅਜ ਸਰਕਾਰ ਨੇ ਇਹ ਅਮੈਂਡਿੰਗ ਬਿਲ ਇਸ ਸ਼ਕਲ ਵਿੱਚ ਲਿਆਂਦਾ ਹੈ । ਸਾਡੇ ਪਾਣੀ ਦੇ ਵਜ਼ੀਰ ਕਿਸਾਨ ਹਨ, ਉਨ੍ਹਾਂ ਨੇ

[ਸਰਦਾਰ ਗੁਰਮੀਤ ਸਿੰਘ]

ਕਿਸਾਨ ਭਰਾਵਾਂ ਦੀਆਂ ਮੁਸ਼ਕਲਾਤ ਨੂੰ ਦੇਖਿਆ ਹੈ। ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਪਹਿਲਾਂ 13-13, 14-14 ਦਿਨ ਬਾਅਦ ਪਾਣੀ ਮਿਲਦਾ ਸੀ। ਟਰਨ ਆਫ ਵਾਟਰ ਪਾਣੀ ਦੀ ਵਾਰੀ ਵੰਡਣ ਵਾਸਤੇ ਮੀਰ ਰਾਬ ਮੁਕਰਰ ਹਨ। ਉਹ ਰਿਸ਼ਵਤ ਖਾ ਜਾਂਦੇ ਹਨ। ਗਰੀਬ ਕਿਸਾਨ ਨੂੰ ਆਪਣੀ ਫਸਲ ਲਈ ਵੇਲੇ ਸਿਰ ਪਾਣੀ ਨਹੀਂ ਮਿਲਦਾ। ਖਰੀਫ, ਆਲੂ ਆਦਿ ਦੀਆਂ ਫਸਲਾਂ ਬੀਜੀਆਂ ਨਹੀਂ ਸਨ ਜਾ ਸਕਦੀਆਂ। ਮੀਰ ਰਾਬ 14-14 ਦਿਨ ਬਾਅਦ ਵੀ ਪਾਣੀ ਦੀ ਵਾਰੀ ਰਖ ਦਿੰਦਾ ਹੈ। ਅਠ ਅਠ ਮਹੀਨੇ ਅਤੇ ਸਾਲ-ਸਾਲ ਤਕ ਜ਼ਮੀਨ ਵਿਚ ਨਵੇਂ ਹਲ ਨਹੀਂ ਚਲਦੇ ਸਨ। ਮੇਰੇ ਸੂਬੇ ਦਾ ਕਰੋੜਾਂ ਰੁਪਏ ਦਾ ਨੁਕਸਾਨ ਹੁੰਦਾ ਸੀ। ਇਸ ਅਮੈਂਡਿੰਗ ਬਿਲ ਰਾਹੀਂ ਇਸ ਕੰਮ ਨੂੰ ਐਕਸਪੀਡਾਇਟ ਕਰਨ ਵਾਸਤੇ ਯਤਨ ਕੀਤਾ ਹੈ। ਹੁਣ ਛੋਟੇ ਅਫਸਰ ਕੋਲੋਂ ਹੀ ਇਸ ਦਾ ਫੈਸਲਾ ਹੋ ਜਾਇਆ ਕਰੇਗਾ। ਪਹਿਲਾਂ ਐਸ. ਈ. ਦੀ ਮਨਜ਼ੂਰੀ ਲੈਣੀ ਪੈਂਦੀ ਸੀ ਅਤੇ ਐਕਸ. ਈ. ਐਨ ਮਨਜ਼ੂਰੀ ਵਾਸਤੇ ਭੇਜਦਾ ਸੀ। ਹੁਣ ਅਸੀਂ ਛੋਟੇ ਅਫਸਰ ਨੂੰ ਇਹ ਅਖਤਿਆਰ ਦੇ ਰਹੇ ਹਾਂ। ਉਹ ਅਰਜ਼ੀ ਆਉਣ ਤੇ ਬਾਰਾਬੰਦੀ ਬਣਾ ਸਕਦਾ ਹੈ। ਜੇ 7 ਦਿਨ ਬਾਅਦ ਕਿਸਾਨ ਦੀ ਪਾਣੀ ਦੀ ਵਾਰੀ ਆ ਜਾਏ, ਕਿਉਂ ਜੋ ਨਵੇਂ ਖਾਲ ਬਨਾਉਣ ਦਾ ਕੰਮ ਛੇਤੀ ਹੋ ਜਾਏਗਾ, ਤਾਂ ਕੰਨਸਾਲੀਡੇਟਿਡ ਅਛੀ ਆਬਪਾਸ਼ੀ ਹੋ ਸਕਦੀ ਹੈ। ਮੈਂ ਸਰਕਾਰ ਨੂੰ ਇਸ ਗਲ ਤੇ ਮੁਬਾਰਕਬਾਦ ਦਿੰਦਾ ਹਾਂ। ਮੈਂ ਅਰਜ਼ ਕਰਾਂਗਾ ਕਿ ਜਿਨ੍ਹਾਂ ਪਿੰਡਾਂ ਵਿਚ ਮੁਰੱਬਾਬੰਦੀ ਹੋ ਗਈ ਹੈ ਇਸ ਕੰਮ ਨੂੰ ਤੇਜ਼ ਕਰਨ ਲਈ ਇਹ ਅਮੈਂਡਿੰਗ ਬਿਲ ਲਿਆਂਦਾ ਹੈ। ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਨਹਿਰ ਦੇ ਮਹਿਕਮੇ ਦਾ ਨਾਰਮਲ ਪ੍ਰੋਸੀਜਰ ਠੀਕ ਨਹੀਂ। ਜ਼ਿਲੇਦਾਰ ਕਾਗਜ਼ ਪਟਵਾਰੀ ਕੋਲ ਭੇਜਦਾ ਹੈ। ਫਿਰ ਪਟਵਾਰੀ ਜ਼ਿਲੇਦਾਰ ਕੋਲ ਅਤੇ ਜ਼ਿਲੇਦਾਰ ਕੁਲੈਕਟਰ ਨੂੰ ਭੇਜਦਾ ਹੈ। ਇਸ ਪ੍ਰੋਸੀਜਰ ਨੂੰ ਵਾਰ ਫੁਟਿੰਗ ਤੇ ਕਰਨਾ ਚਾਹੀਦਾ ਹੈ। ਜਿਨ੍ਹਾਂ ਥਾਵਾਂ ਤੇ ਮੁਰੱਬਾਬੰਦੀ ਹੋਈ ਹੈ ਓਥੇ ਇਹ ਕੰਮ ਝਟ ਪਟ ਕਰਨਾ ਚਾਹੀਦਾ ਹੈ ਅਤੇ ਮੌਕੇ ਤੇ ਜਾ ਕੇ ਨਵੇਂ ਖਾਲ ਦੇਣੇ ਚਾਹੀਦੇ ਹਨ। ਇਹ ਨਾ ਹੋਣ ਕਰਕੇ ਇਕ-ਇਕ ਦੋ-ਦੋ ਫਸਲਾਂ ਤਬਾਹ ਹੋ ਜਾਂਦੀਆਂ ਹਨ। ਮੇਰੇ ਦੇਸ਼ ਵਿਚ ਅੰਨ ਦਾ ਸੰਕਟ ਹੈ। ਸੈਕਸ਼ਨ ਤਾਂ ਤਬਦੀਲ ਹੋ ਗਈ ਹੈ ਪਰ ਅਖਤਿਆਰ ਨਹੀਂ ਦਿੱਤਾ ਗਿਆ। ਜੋ ਇਰੀਗੇਸ਼ਨ ਦੇ ਮਹਿਕਮੇ ਦਾ ਹੈ ਉਸ ਨੂੰ ਬਹੁਤ ਜ਼ਿਆਦਾ ਤੇਜ਼ ਕੀਤਾ ਜਾਵੇ। ਇਹ ਕੰਮ ਅੱਟ ਦੀ ਸਪਾਟ ਕੀਤਾ ਜਾਵੇ। ਐਕਸ. ਈ. ਐਨ. ਅਤੇ ਐਸ. ਈ. ਉਨ੍ਹਾਂ ਨਗਰਾਂ ਦਾ ਦੌਰਾ ਰਖ ਕੇ ਇਸ ਕੰਮ ਨੂੰ ਐਕਸਪੀਡਾਇਟ ਕਰਨ ਤਾਂ ਅਸੀਂ ਇਸ ਅਮੈਂਡਿੰਗ ਬਿਲ ਦੇ ਮਨੋਰਥ, ਏਮਜ਼ ਐਂਡ ਆਬਜੈਕਟਸ ਨੂੰ ਅਚੀਵ ਕਰ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬਾ, ਇਸ ਅਮੈਂਡਿੰਗ ਬਿਲ ਵਿਚ ਇਕ ਥਾਂ ਆਇਆ ਹੈ ਕਿ ਚੀਫ ਇੰਜਨੀਅਰ ਉਸ ਵਾਰੀ ਨੂੰ ਸੂਉ-ਮੋਟੋ ਤਬਦੀਲ ਕਰ ਸਕੇਗਾ। ਜੇ ਕੋਈ ਐਗਰੀਵਡ ਪਾਰਟੀ ਅਰਜ਼ੀ ਦੇਵੇ ਤਾਂ ਐਕਸ. ਈ. ਐਨ. ਜਾਂ ਐਸ. ਈ. ਨੂੰ ਦਖਲ ਦੇਣ ਦਾ ਅਖਤਿਆਰ ਹੋਣਾ ਚਾਹੀਦਾ ਹੈ। ਇਹ ਕਿਸਾਨਾਂ ਲਈ ਫਰਦਰ ਹੈਰਸਮੈਂਟ ਹੋਵੇਗੀ ਅਗਰ ਚੀਫ ਇੰਜਨੀਅਰ ਯਾ ਅਕਸ. ਈ. ਐਨ. ਖੁਦ ਹੀ ਸਉ-ਮੋਟੋ ਖਾਲ ਨੂੰ ਯਾ ਬਾਗਵਾਨੀ ਦੀ ਨੂੰ ਰੀਵਾਈਜ਼ ਕਰ ਦੇਣ। ਜੇ ਅਰਜ਼ੀ ਹੋਵੇ ਤਾਂ ਦਖਲ ਦੇਣਾ ਚਾਹੀਦਾ ਹੈ ਵਰਨਾ ਮੁਦਾਖਲਤ ਨਹੀਂ ਕਰਨੀ ਚਾਹੀਦੀ। ਕਲਾਜ਼ 4 ਵਿੱਚ ਰਖਿਆ ਹੈ ਕਿ ਐਗਰੀਵਡ ਆਦਮੀ ਬਾਰਾਬੰਦੀ ਸਬੰਧੀ 30 ਦਿਨ ਦੇ ਅੰਦਰ ਅਪੀਲ ਕਰ ਸਕਦਾ ਹੈ। ਪਿੰਡਾਂ ਵਿੱਚ ਅਣਪੜ੍ਹਤਾ ਹੈ। ਰੈਵਿਨਿਊ ਅਤੇ ਇਰੀਗੇਸ਼ਨ ਸਟਾਫ ਵਲੋਂ ਔਕੜਾਂ ਹੋਣ ਕਰਕੇ ਉਹ ਇਤਲਾਹ ਨਹੀਂ ਦਿਆ ਕਰਨਗੇ। ਐਗਰੀਵਡ ਪਾਰਟੀ ਨੂੰ ਪਤਾ ਲਗਣ ਵਿਚ ਟਾਇਮ ਲਗ ਜਾਏਗਾ। ਇਹ ਮਿਆਦ 30 ਦਿਨ ਦੀ ਬਜਾਏ 40 ਦਿਨ ਯਾ 60 ਦਿਨ ਕਰਨੀ ਚਾਹੀਦੀ ਹੈ ਤਾਕਿ ਕਿਸਾਨ ਨੂੰ ਪਤਾ ਲਗ ਸਕੇ ਅਤੇ ਜਿਹੜਾ ਐਡਵਰਸਲੀ ਅਫੈਕਟਿਡ ਹੋਵੇ ਉਹ ਵੇਲੇ ਸਿਰ ਅਪੀਲ ਕਰ ਸਕੇ। ਗਲਤ ਨਕਸ਼ੇ ਯਾ ਗਲਤ ਸ਼ਜਰੇ ਦੁਆਰਾ ਕਿਸਾਨ ਨੂੰ ਨੁਕਸਾਨ ਹੋ ਸਕਦਾ ਹੈ। ਉਸ ਨੂੰ ਦਖਲ ਵਾਸਤੇ ਉਸ ਪਿੰਡ ਵਿਚ ਪ੍ਰਾਪ ਰਲੀ ਮੁਨਾਦੀ ਹੋ ਜਾਏ। ਇਸ ਵਲ ਧਿਆਨ ਦੇਣਾ ਚਾਹੀਦਾ ਹੈ ਤਾਕਿ ਹਰ ਇਕ ਨੂੰ ਪਤਾ ਲਗ ਸਕੇ ਤਾਕਿ ਉਹ ਆ ਕੇ ਆਪਣੀ ਤਕਲੀਫ ਨੂੰ ਦਰੁਸਤ ਕਰਵਾ ਸਕੇ। ਜਿਸ ਤਰ੍ਹਾਂ ਮੈਂ ਕਿਹਾ ਹੈ ਇਹ ਕੰਮ ਵਾਰ

ਫੁਟਿੰਗ ਤੇ ਕੀਤਾ ਜਾਵੇ। ਜਿਥੇ ਕਨਸਾਲੀਡੇਸ਼ਨ ਹੋ ਗਈ ਹੈ ਐਕਸ. ਈ. ਐਨ. ਅਤੇ ਐਸ. ਈ. ਐਟ ਦੀ ਸਪਾਟ ਜਾ ਕੇ ਪ੍ਰੀਆਰਟੀ ਬੇਸਿਜ਼ ਤੇ ਝਟ ਪਟ ਕੰਮ ਕਰਨ ਤਾਕਿ ਕਿਸਾਨਾਂ ਦਾ ਇਕ ਇਕ ਦੋ ਦੋ ਫਸਲਾਂ ਦਾ ਨੁਕਸਾਨ ਨਾ ਹੋਵੇ। ਇਹ ਬਿਲ ਅਛਾ ਹੈ। ਮੈਂ ਵਜ਼ੀਰ ਸਾਹਿਬ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ। ਅਤੇ ਉਮੀਦ ਕਰਦਾ ਹਾਂ ਕਿ ਜੋ ਸੁਝਾਉ ਮੈਂ ਰਖੇ ਹਨ ਮਹਿਕਮਾ ਇਨ੍ਹਾਂ ਵਲ ਧਿਆਨ ਦੇਵੇਗਾ।

**ਕਾਮਰੇਡ ਗੁਰਬਖ਼ਸ਼ ਸਿੰਘ ਧਾਲੀ ਵਾਲ** (ਨਿਹਾਲ ਸਿੰਘ ਵਾਲਾ) : ਡਿਪਟੀ ਸਪੀਕਰ ਸਾਹਿਬਾ, ਜਿਹੜੇ ਇਹ ਬਿਲ ਅਜ ਸਾਡੇ ਹਾਉਸ ਦੇ ਸਹਮਣੇ ਹੈ ਇਸ ਦੇ ਮਨੋਰਥ ਜਿਹੜੇ ਸਾਡੇ ਆਬਪਾਸ਼ੀ ਦੇ ਮੰਤਰੀ ਨੇ ਦਸੇ ਹਨ ਬਹੁਤ ਅਛੇ ਹਨ। ਇਸ ਗਲੋਂ ਅਸੀਂ ਉਨ੍ਹਾਂ ਦੇ ਬਹੁਤ ਸ਼ੁਕਰ ਗੁਜ਼ਾਰ ਹਾਂ ਅਤੇ ਇਸ ਬਿਲ ਦਾ ਸੁਆਗਤ ਕਰਦੇ ਹਾਂ। ਅਸੀਂ ਵੇਖਦੇ ਹਾਂ ਕਿ ਪਿਛਲੇ ਕਈ ਵਰ੍ਹਿਆਂ ਤੋਂ ਪੰਜਾਬ ਵਿਚ ਮੁਰੱਬੇਬੰਦੀ ਦਾ ਕੰਮ ਬੜੀ ਤੇਜ਼ੀ ਨਾਲ ਹੋ ਰਿਹਾ ਹੈ। ਮੁਰੱਬੇਬੰਦੀ ਹੋਣ ਤੋਂ ਬਾਅਦ ਪਿੰਡਾਂ ਦੇ ਕਿਸਾਨਾਂ ਦੀਆਂ ਮਲਕੀਤਾਂ ਵਿਚ ਤਬਦੀਲੀ ਆਈ। ਕਿਸੇ ਨੂੰ ਕਿਸੇ ਜਗਾਹ ਕੁਰਆ ਮਿਲ ਗਿਆ ਅਤੇ ਕੋਈ ਮੋਘੇ ਦੇ ਦੂਜੇ ਪਾਸੇ ਚਲਾ ਗਿਆ। ਪਿੰਡਾਂ ਵਿੱਚ ਆਬਪਾਸ਼ੀ ਲਈ ਲੋਕਾਂ ਨੂੰ ਬਾਰਾਬੰਦੀ ਨਾਲ ਪਾਣੀ ਮਿਲਦਾ ਸੀ। ਅਸੀਂ ਇਸ ਗੱਲ ਨੂੰ ਭੁਲ ਨਹੀਂ ਸਕਦੇ ਕਿ ਇਸ ਸਬੰਧੀ ਪਿੰਡਾਂ ਵਿਚ ਔਕੜਾਂ ਆਈਆਂ। ਕਈ ਕਿਸਾਨਾਂ ਨੂੰ ਉਨ੍ਹਾਂ ਮੋਘਿਆਂ ਤੇ ਜ਼ਮੀਨ ਮਿਲੀ ਹੈ ਜਿਥੇ ਉਨ੍ਹਾਂ ਦੀ ਪਾਣੀ ਦੀ ਵਾਰੀ ਨਹੀਂ। ਕਈਆਂ ਨੂੰ ਜ਼ਮੀਨਾਂ ਐਸੇ ਥਾਂ ਮਿਲੀਆਂ ਜਿਥੇ ਪਾਣੀ ਦੀ ਮੁਰੱਬਾਬੰਦੀ ਨਹੀਂ ਸੀ। ਕਿਸਾਨਾਂ ਨੂੰ ਉਨ੍ਹਾਂ ਦੀ ਉਪਜ ਵਿਚ ਘਾਟਾ ਪਿਆ। ਇਸ ਲਈ ਲੋੜ ਸੀ ਕਿ ਇਸ ਬਾਰਾਬੰਦੀ ਨੂੰ ਛੇਤੀ ਤੋਂ ਛੇਤੀ ਕੀਤਾ ਜਾਵੇ ਤਾਂ ਜੋ ਕਿਸਾਨ ਜਿਸ ਔਕੜ ਦਾ ਸਾਹਮਣਾ ਕਰ ਰਹੇ ਸਨ ਉਹ ਦੂਰ ਹੋ ਸਕੇ। ਇਹ ਚੰਗੀ ਗਲ ਹੈ ਜੋ ਮੰਤਰੀ ਜੀ ਇਹ ਬਿਲ ਲਿਆਕੇ ਸੋਧਨਾ ਕਰ ਰਹੇ ਹਨ ਕਿ ਬਿਨਾਂ ਦਰਖਾਸਤ ਦਿਤੇ ਮਹਿਕਮਾ ਵਾਰਾਬੰਦੀ ਕਰੇਗਾ। ਪਰ, ਡਿਪਟੀ ਸਪੀਕਰ ਸਾਹਿਬਾ, ਇਸ ਤੋਂ ਪਹਿਲਾਂ ਕਿ ਵਾਰਾਬੰਦੀਆਂ ਹੋ ਜਾਣ, ਨਾਲ ਦੀ ਨਾਲ ਅਸੀਂ ਮੰਤਰੀ ਹੋਰਾਂ ਨੂੰ ਇਹ ਬੇਨਤੀ ਕਰਦੇ ਹਾਂ ਕਿ ਪਹਿਲੋਂ ਚਕਬੰਦੀ ਕੀਤੀ ਜਾਵੇ। ਇਹ ਪਤਾ ਲਗੇ ਕਿ ਮੋਘੇ ਕਿੰਨਾ ਰਕਬਾ ਕਮਾਂਡ ਕਰਨਗੇ। ਜਿੰਨਾਂ ਚਿਰ ਕਮਾਂਡਿਡ ਏਰੀਆ ਦਾ ਫੈਸਲਾ ਨਹੀਂ ਕਰਦੇ ਵਾਰਾਬੰਦੀ ਅਧੂਰੀ ਰਹੇਗੀ। ਪਤਾ ਹੋਣਾ ਚਾਹੀਦਾ ਹੈ ਕਿ ਕਿਸੇ ਮੋਘੇ ਤੋਂ ਕਿੰਨੀ ਜ਼ਮੀਨ ਨੂੰ ਪਾਣੀ ਦੇਣਾ ਹੈ। ਉਸ ਰਕਬੇ ਪਿਛੇ ਹੀ ਵਾਰਾਬੰਦੀ ਬਨਣੀ ਹੈ। ਉਸ ਮੋਘੇ ਦੀ ਪਹਿਲੋਂ ਚਕਬੰਦੀ ਕੀਤੀ ਜਾਵੇ ਫਿਰ ਵਾਰਾਬੰਦੀ ਬਣਾਈ ਜਾਵੇ ਤਾਂ ਜੋ ਕਿਸਾਨਾਂ ਨੂੰ ਫਾਇਦਾ ਹੋ ਸਕੇ। ਮੁਰੱਬਾਬੰਦੀ ਤੋਂ ਬਾਅਦ ਖਾਲਾਂ ਦੇ ਝਗੜੇ ਤੇਜ਼ੀ ਨਾਲ ਵਧੇ। ਲੋਕਾਂ ਨੇ ਦਰਖਾਸਤਾਂ ਦਿੱਤੀਆਂ। ਪਰ ਇਹਨਾਂ ਦੇ ਮਹਿਕਮੇ ਨੇ ਉਨ੍ਹਾਂ ਕਿਸਾਨਾਂ ਨੂੰ 6-6, 7-7 ਸਾਲ ਖਾਲ ਦੇਣ ਲਈ ਕੋਈ ਉਪਾਉ ਨਹੀਂ ਕੀਤਾ। ਮੈਂ ਇਕ ਦੋ ਮਿਸਾਲਾਂ ਦਿੰਦਾਂ ਹਾਂ ਤਾਂ ਜੋ ਇਨ੍ਹਾਂ ਨੂੰ ਪਤਾ ਲਗ ਸਕੇ ਕਿ ਇਨ੍ਹਾਂ ਦਾ ਮਹਿਕਮਾ ਕਿੰਨਾ ਕੁ ਤੇਜ਼ ਹੈ ਲੋਕਾਂ ਦੀਆਂ ਦਰਖਾਸਤਾਂ ਦਾ ਫੈਸਲਾ ਕਰਨ ਵਿੱਚ ਹਲਕਾ ਬਾਘਾ ਪੁਰਾਣਾ ਵਿਚ ਇਕ ਪਿੰਡ ਜੀਦਾ ਹੈ। ਉਥੋਂ ਦੇ ਨਿਹਾਲ ਸਿੰਘ ਨਾਮ ਦੇ ਕਿਸਾਨ ਨੇ ਦਰਖਾਸਤ ਦਿੱਤੀ ਕਿ ਮੈਨੂੰ ਫਲਾਣੇ ਥਾਂ ਤੋਂ ਖਾਲ ਦਿੱਤਾ ਜਾਵੇ ਤਾਂ ਜੋ ਮੈਂ ਆਪਣੇ ਖੇਤ ਨੂੰ ਪਾਣੀ ਲਾ ਸਕਾਂ। ਮੁਰੱਬਾਬੰਦੀ ਸਮੇਂ ਉਸ ਦੀ ਜ਼ਮੀਨ ਹੋਰ ਥਾਂ ਚਲੀ ਗਈ। ਉਸ ਨੂੰ ਖਾਲ ਦੇਣ ਦੀ ਬਜਾਏ ਮਹਿਕਮੇਂ ਨੇ ਜਵਾਬ ਦਿੱਤਾ ਕਿ ਜਦੋਂ ਵਾਰਾਬੰਦੀ ਹੋਏਗੀ ਪਾਣੀ ਦਿੱਤਾ ਜਾਏਗਾ। ਉਸ ਨੇ ਮੰਗਿਆ ਸੀ ਖਾਲ਼ ਪਰ ਉਸ ਨੂੰ ਦੇ ਦਿਤੀ ਵਾਰਾਬੰਦੀ।

**ਡਿਪਟੀ ਸਪੀਕਰ** : ਤੁਸੀਂ ਕਦੇ ਇਨ੍ਹਾਂ ਦੀ ਕੋਈ ਚੰਗੀ ਗਲ ਵੀ ਦਸੀ ਹੈ ? (Has the hon. Member ever mentioned any good thing done by the hon. Minister ?)

**ਕਾਮਰੇਡ ਗੁਰਬਖਸ਼ ਸਿੰਘ ਧਾਲੀ ਵਾਲ** : ਸ੍ਰੀਮਤੀ ਜੀ, ਅਸੀਂ ਇਸ ਬਿਲ ਦਾ ਸੁਆਗਤ ਜੋ ਕੀਤਾ ਹੈ। ਮਾੜੀ ਇਕ ਹੋਰ ਪਿੰਡ ਹੈ। ਉਥੇ ਤਿੰਨ ਚਾਰ ਸਾਲ ਤੋਂ ਖਾਲ਼ ਦਾ ਝਗੜਾ ਹੈ, ਬਾਘਾ ਪੁਰਾਣਾ ਹਲਕੇ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਵਿਚ ਚਾਰ ਕਤਲ ਹੋ ਗਏ ਹਨ। ਉਨ੍ਹਾਂ ਲੋਕਾਂ ਲਈ ਮਹਿਕਮਾ ਉਸ ਖਾਲ਼ ਦਾ ਫੈਸਲਾ ਨਹੀਂ ਕਰ ਸਕਿਆ। ਜਿਵੇਂ ਸਰਦਾਰ ਗੁਰਮੀਤ ਸਿੰਘ ਨੇ ਦਸਿਆ ਹੈ ਕੇਵਲ ਕੋਈ ਅਮੈਂਡਮੈਂਟ ਲਿਆ ਕੇ ਮਸਲਾ ਹਲ ਨਹੀਂ ਹੋ ਜਾਂਦਾ ਜਦ ਤਕ ਤੇਜ਼ੀ ਨਾਲ ਇਸ ਤੇ ਅਮਲ ਨਹੀਂ ਹੁੰਦਾ। ਮਹਿਕਮੇ ਵਿਚ ਜਿਹੜੀ ਲਾਲ ਫੀਤਾ ਸ਼ਾਹੀ ਹੈ ਉਸ ਨੂੰ ਦੂਰ ਕਰਨ ਦਾ ਯਤਨ ਕਰਨ ਤਾਂ ਜੋ ਇਹ ਮਸਲਾ ਹਲ ਹੋ ਸਕੇ। (ਘੰਟੀ) ਅਤੇ ਕਿਸਾਨਾਂ ਦਾ ਦੁਖ ਦੂਰ ਹੋ ਸਕੇ। ਕਲਾਜ਼ ਵਿਚ ਅਸੀਂ ਕੁਛ ਤਰਮੀਮਾਂ ਦਿੱਤੀਆਂ ਹਨ। ਮੇਰੇ ਮੁਅਜ਼ਜ਼ ਦੋਸਤ ਸਰਦਾਰ ਗੁਰਮੀਤ ਸਿੰਘ ਹੋਰਾਂ ਨੇ ਇਸ਼ਾਰਾ ਕੀਤਾ ਹੈ ਕਿ ਅਪੀਲ ਲਈ ਜੋ 30 ਦਿਨ ਦੀ ਮਿਆਦ ਰਖੀ ਹੈ ਇਹ ਥੋੜੀ ਹੈ। ਪਿੰਡਾਂ ਦੇ ਲੋਕ ਆਮ ਤੌਰ ਤੇ ਅਨਪੜ੍ਹ ਹੁੰਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਲਗਦਾ। ਇਹ ਮਿਆਦ 60 ਦਿਨ ਦੀ ਹੋਣੀ ਚਾਹੀਦੀ ਹੈ। ਇਸ ਸਬੰਧ ਵਿਚ ਸਾਡੀਆਂ ਤਰਮੀਮਾਂ ਹਨ।

ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਦਰਖਾਸਤਾਂ ਮੋਘਿਆਂ ਨੂੰ ਰੀਮਾਡਲ ਕਰਨ ਦੀਆਂ ਅਤੇ ਚੌੜੇ ਕਰਨ ਦੀਆਂ ਆਈਆਂ ਹੋਈਆਂ ਹਨ ਉਨ੍ਹਾਂ ਵਲ ਵਜ਼ੀਰ ਸਾਹਿਬ ਨੂੰ ਜਲਦੀ ਹੀ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਮੁਰੱਬਾਬੰਦੀ ਦੇ ਪਿਛੋਂ ਜਿਹੜੀਆਂ ਔਕੜਾਂ ਕਿਸਾਨਾਂ ਨੂੰ ਆਉਂਦੀਆਂ ਹਨ ਉਹ ਦੂਰ ਹੋਣ ਅਤੇ ਉਹ ਆਪਣਾ ਪੂਰਾ ਸਹਿਯੋਗ ਦੇ ਕੇ ਵਧ ਤੋਂ ਵਧ ਅੰਨ ਪੈਦਾ ਕਰਨ। ਇਸ ਦੇ ਨਾਲ ਪਿੰਡਾਂ ਦੀ ਹਾਲਤ ਵੀ ਸੁਧਰੇਗੀ ਅਤੇ ਦੇਸ਼ ਦੀ ਹਾਲਤ ਵੀ ਸੁਧਰੇਗੀ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

ਬਾਬੂ ਬਚਨ ਸਿੰਘ (ਲੁਧਿਆਣਾ ਉੱਤਰ) : ਡਿਪਟੀ ਸਪੀਕਰ ਸਾਹਿਬਾ, ਮੈਂ ਇਸ ਬਿਲ ਨੂੰ ਲਿਆਉਣ ਤੇ ਸਿੰਜਾਈ ਮੰਤਰੀ ਨੂੰ ਦਿਲੀ ਵਧਾਈ ਦਿੰਦਾ ਹਾਂ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੁਰੱਬਾਬੰਦੀ ਦੇ ਸਿਲਸਿਲੇ ਵਿਚ ਕਿਸਾਨਾਂ ਨੂੰ ਬੜੀ ਦੇਰ ਤੋਂ ਖਾਲਾਂ ਦੀ ਸ਼ਿਕਾਇਤ ਹੈ। ਇਸ ਬਿਲ ਦੇ ਕਾਨੂੰਨ ਬਣ ਜਾਣ ਦੇ ਬਾਅਦ ਇਹ ਗਲ ਜ਼ਰੂਰੀ ਹੈ ਕਿ ਹਰ ਐਸ. ਡੀ. ਓ. ਦੇ ਹਲਕੇ ਦੇ ਪਿੰਡਾਂ ਦੇ ਮੋਘਿਆਂ ਦੀ ਲਿਸਟ ਬਣੇ। ਇਸ ਗਲ ਦਾ ਖਿਆਲ ਰਖਿਆ ਜਾਵੇ ਕਿ ਜਿਨ੍ਹਾਂ ਪਿੰਡਾਂ ਦੀ ਮੁਰੱਬਾਬੰਦੀ ਪਹਿਲੇ ਹੋਈ ਹੈ ਅਤੇ ਅਜੇ ਤਕ ਵਾਰਾਬੰਦੀ ਨਹੀਂ ਹੋਈ, ਉਨ੍ਹਾਂ ਦੀ ਵਾਰਾਬੰਦੀ ਕਰਨ ਦਾ ਮੌਕਾ ਪਹਿਲੇ ਮਿਲਣਾ ਚਾਹੀਦਾ ਹੈ ਕਿਉਂਕਿ ਬਹੁਤ ਸਾਰੇ ਲੋਕਾਂ ਨੂੰ ਤਕਲੀਫ ਹੈ। ਇਹ ਗਲ ਵਜ਼ੀਰ ਸਾਹਿਬ ਮੰਨਦੇ ਹਨ ਕਿ ਜਿੰਨੇ ਪਿੰਡਾਂ ਵਿਚ ਮੁਰੱਬਾਬੰਦੀ ਹੋਈ ਹੈ ਉਥੇ ਨਾ ਸਿਰਫ ਸਾਰੀਆਂ ਚੀਜ਼ਾਂ ਵਿਚ ਅਦਲਾ ਬਦਲੀ ਹੀ ਹੋਈ ਹੈ ਬਲਕਿ ਉਥੇ ਜ਼ਮੀਨਾਂ ਦੀ ਮਲਕੀਅਤ ਦੇ ਸਿਲਸਿਲੇ ਵਿਚ ਇਕ ਇਨਕਲਾਬ ਆ ਗਿਆ ਹੈ। ਪੁਰਾਣੇ ਖਾਲ ਬਿਲਕੁਲ ਬਦਲ ਦਿੱਤੇ ਗਏ ਹਨ। ਲੋਕਾਂ ਨੇ ਆਪਣੇ ਆਪ ਤਾਂ ਕੁਝ ਕਰ ਲਿਆ ਹੈ ਪਰ ਸਰਕਾਰ ਵਲੋਂ ਉਸ ਦੇ ਉਤੇ ਕਾਨੂੰਨੀ ਮੁਹਰ ਨਹੀਂ ਲਗੀ। ਇਸ ਲਈ ਚੰਗਾ ਇਹ ਹੋਵੇਗਾ ਕਿ ਵਜ਼ੀਰ ਸਾਹਿਬ ਇਸ ਗਲ ਦਾ ਖਿਆਲ ਰਖਣ ਅਤੇ ਹਦਾਇਤਾਂ ਇਸ਼ੂ ਕਰਨ ਕਿ ਸਾਰੇ ਪਿੰਡਾਂ ਦੇ ਮੋਘਿਆਂ ਦੀ ਸੂਚੀ ਬਣਾ ਕੇ ਤਰਤੀਬ ਨਾਲ ਕੰਮ ਸ਼ੁਰੂ ਕਰਨ, ਹੈਪਹੈਜ਼ਰਡਲੀ ਕਮ ਨਾ ਕਰਨ।

ਦੂਸਰੀ ਗੱਲ ਇਹ ਹੈ ਕਿ ਅਜ ਦੀ ਦੁਨੀਆਂ ਵਿਚ ਇਸ ਗਲ ਦਾ ਬਹੁਤ ਜ਼ਰੂਰੀ ਖਿਆਲ ਰਖਣਾ ਹੈ ਕਿ ਇਸ ਰਾਜ ਵਿਚ ਜੋ ਕੁਝ ਹੁੰਦਾ ਹੈ ਉਹ ਰੂਲ ਆਫ ਲਾ ਦੇ ਮੁਤਾਬਿਕ ਹੁੰਦਾ ਹੈ। ਆਪਣੀ ਮਰਜ਼ੀ ਦੇ ਮੁਤਾਬਿਕ ਜਾਂ ਆਪਣੀ ਖਾਹਿਸ਼ ਦੇ ਮੁਤਾਬਿਕ ਕਿਸੇ ਅਫਸਰ ਨੂੰ ਦਖਲ ਦੇਣ ਦੀ ਅਜਾਜ਼ਤ ਦੇਣਾ ਇਸ ਗਲ ਦੀ ਨਿਸ਼ਾਨੀ ਹੈ ਕਿ ਅਸੀਂ ਅਜੇ ਵੀ ਬਹੁਤ ਪਿਛਲੇ ਜ਼ਮਾਨੇ ਦੀਆਂ ਗੱਲਾਂ ਸੋਚ ਰਹੇ ਹਾਂ। ਮੈਂ ਸਮਝਦਾ ਹਾਂ ਕਿ ਆਪ ਇਕ ਦੇ ਬਾਅਦ ਦੂਸਰੀ ਅਤੇ ਦੂਸਰੀ ਦੇ ਬਾਦ ਤੀਸਰੀ ਅਪੀਲ ਦਾ ਹਕ ਲੋਕਾਂ ਨੂੰ ਦਿਉ ਜਿਵੇਂ ਮੁਰੱਬਾਬੰਦੀ ਵਾਲਿਆਂ ਨੇ ਹਕ ਦਿਤਾ ਹੈ। ਪਹਿਲੇ ਸੀ. ਓ. ਅਪੀਲਾਂ ਦਾ ਫੈਸਲਾ ਕਰਦਾ ਹੈ, ਉਸ ਬਾਦ ਐਸ. ਓ. ਅਤੇ ਉਸ ਦੇ ਪਿਛੋਂ ਡਾਇਰੈਕਟਰ ਫੈਸਲਾ ਕਰਦਾ ਹੈ। ਜੇਕਰ

ਉਸ ਉਪਰ ਵੀ ਤਸੱਲੀ ਨਹੀਂ ਹੁੰਦੀ ਤਾਂ ਸਬੰਧਤ ਵਿਅਕਤੀ ਗੌਰਮਿੰਟ ਨੂੰ ਦਫਾ 42 ਦੇ ਮਾਤਹਿਤ ਅਰਜ਼ੀ ਭੇਜ ਸਕਦਾ ਹੈ। ਇਸੇ ਤਰ੍ਹਾਂ ਵਾਰਾਬੰਦੀ ਦੇ ਬਾਰੇ ਵੀ ਇਹ ਠੀਕ ਕੀਤਾ ਹੈ ਕਿ ਐਸ. ਡੀ. ਓ. ਨੂੰ ਅਖਤਿਆਰ ਹੋਣਾ ਚਾਹੀਦਾ ਹੈ ਵਾਰਾਬੰਦੀ ਦਾ ਫੈਸਲਾ ਕਰਨ ਦਾ। ਪਰ ਐਗਰੀਵਡ ਪਰਸਨ ਐਕਸ. ਈ. ਐਨ. ਦੇ ਬਾਅਦ ਐਸ. ਈ. ਕੋਲ ਵੀ ਜਾਵੇ ਤਾਂ ਡਰ ਨਹੀਂ ਹੋਣਾ ਚਾਹੀਦਾ। ਐਸ. ਈ. ਕੋਲ ਵੀ ਜਾਵੇ ਪਰ ਸੂਓ-ਮੋਟੋ ਕੋਈ ਗਲ ਨਹੀਂ ਹੋਣੀ ਚਾਹੀਦੀ। ਜੇਕਰ ਵਜ਼ੀਰ ਸਾਹਿਬ ਰਜ਼ਾਮੰਦ ਹੋਣ ਕਿ ਸੂਓ-ਮੋਟੋ ਕੋਈ ਗਲ ਨਹੀਂ ਹੋਵੇਗੀ ਤਾਂ ਕੋਈ ਨੁਕਸ ਨਹੀਂ ਪਵੇਗਾ ਬਲਕਿ ਨੁਕਸ ਦੂਰ ਹੋਵੇਗਾ, ਉਹ ਲੋਕਾਂ ਦੇ ਮਨ ਵਿਚ ਜਿਹੜਾ ਡਰ ਅਤੇ ਤੌਖਲਾ ਹੈ ਉਹ ਦੂਰ। ਹੋ ਵੇਗਾ, ਉਹ ਸਮਝਣਗੇ ਕਿ ਅਸੀਂ ਜੋ ਕੁਝ ਹਾਸਲ ਕਰਨਾ ਹੈ ਉਹ ਬਾਕਾਇਦਾ ਕਾਨੂੰਨ ਦੇ ਰਾਹੀਂ ਹਾਸਲ ਕਰ ਸਕਦੇ ਹਾਂ।

ਤੀਸਰੀ ਗਲ ਇਹ ਹੈ ਕਿ ਜਿਹੜੀ ਅਮੈਂਡਮੈਂਟ ਆਈ ਹੈ ਇਸ ਵੇਲੇ ਬਿਲ ਤੇ ਪਾਰਟੀ ਲਾਈਨ ਤੇ ਗੌਰ ਨਹੀਂ ਹੋ ਰਿਹਾ ਬਲਕਿ ਇਹ ਮਿਆਰ ਅਜਿਹਾ ਹੈ ਜਿਸ ਦੇ ਸੰਬਧ ਵਿਚ ਹਾਊਸ ਵਿਚ ਕਿਸੇ ਨੇ ਵੀ ਖਿਲਾਫ ਆਵਾਜ਼ ਨਹੀਂ ਉਠਾਈ। ਇਸੇ ਸਪਿਰਟ ਨੂੰ ਮਦੇਨਜ਼ਰ ਰਖਕੇ ਮਨਿਸਟਰ ਸਾਹਿਬ ਇਸ ਅਮੈਂਡਮੈਂਟ ਨੂੰ, ਜਿਹੜੀ ਕਿ ਬਿਲਕੁਲ ਇਨੋਸੈਂਟ ਹੈ ਅਤੇ ਜਿਹੜੀ ਕਿ ਪਿੰਡਾਂ ਦੇ ਲੋਕਾਂ ਦੀ ਅਨਪੜ੍ਹਤਾ ਨੂੰ ਮੱਦੇਨਜ਼ਰ ਰਖ ਕੇ ਦਿੱਤੀ ਗਈ ਹੈ, ਮੰਨ ਲੈਣ। ਇਸ ਅਮੈਂਡਮੈਂਟ ਦਾ ਮਕਸਦ ਗਰੀਬ ਆਦਮੀਆਂ ਨੂੰ ਫਾਇਦਾ ਪਹੁੰਚਾਣ ਦਾ ਹੈ। ਜ਼ੋਰਾਵਰ ਤਾਂ ਇਨਸਾਫ ਪੈਣਾ ਵੀ ਜਾਣਦਾ ਹੈ ਪਰ ਜਿਹੜਾ ਕਮਜ਼ੋਰ ਤੋਂ ਕਮਜ਼ੋਰ ਆਦਮੀ ਹੈ, ਡਿਗੜ ਤੋਂ ਡਿਗੜ ਹੈ ਅਤੇ ਅਨਪੜ੍ਹ ਆਦਮੀ ਹੈ ਉਸ ਨੂੰ ਇਨਸਾਫ ਦਵਾਉਣ ਲਈ ਅਤੇ ਉਸ ਦੀ ਤਸੱਲੀ ਲਈ ਸਰਕਾਰ ਇਹ ਕਾਨੂੰਨ ਬਣਾ ਕੇ ਉਸ ਦੀ ਬਿਹਤਰੀ ਕਰਨਾ ਚਾਹੁੰਦੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ 60 ਦਿਨ ਵਾਲੀ ਤਰਮੀਮ ਵਜ਼ੀਰ ਸਾਹਿਬ ਨੂੰ ਮੰਨ ਲੈਣੀ ਚਾਹੀਦੀ ਹੈ। ਇਸ ਵਿਚ ਜ਼ਰਾ ਵੀ ਖਰਾਬੀ ਦਾ ਇਮਕਾਨ ਨਹੀਂ ਹੈ। ਇਸ ਤੋਂ ਜਿਆਦਾ ਮੈਂ ਕੁਛ ਨਹੀਂ ਕਹਿਣਾ ਚਾਹੁੰਦਾ।

**सिंचाई तथा बिजली मंत्री** (चौधरी रणबीर सिंह) : उपाध्यक्ष महोदया, तीन मानयोग सदस्यों ने सदन में अपने विचार प्रकट किये हैं और उन्हों ने विधेयक का स्वागत किया लेकिन साथ ही कुछ खदशात प्रकतट किये हैं। बाबू बचन सिंह से सूओ मोटो के बारे में अर्ज़ करना चाहता हूँ कि जब मैं ने पता किया तो मालूम हुआ कि कुल 19,982 मोघों में से 5,782 की दोबारा वाराबन्दी हुई है। जब महकमे से दरियाफत किया तो उन्हों ने बताया कि महकमे वाले कर नहीं सकते। मैं ने कहा कि महकमे वालों को इतनी समझ नहीं है कि इस्तेमाल के बाद वाराबन्दी का दोबारा होना बहुत ज़रूरी है तो वे कहने लगे कि अमर मजबूरी है। मैं अर्ज़ यह करना चाहता हूँ कि सूओ मोटो का अख्तियार विरासत बनाने के लिए नहीं लिया गया और न ही पार्टी बाज़ी को इस्तेमाल करने के लिए यह अख्तियार लिया गया है। बल्कि इस लिये लिया गया है ताकि एक सिलसिले से काम चले और हर एक चीज़ उसी सिलसिले में रहे, तरतीब में रहे। अगर कोई अफसर सुस्ती दिखाता है तो उस से जवाब तलबी भी कर सकें। वरना यह कह देते थे कि मेरे पास कोई प्रार्थना पत्र नहीं आया या उस पर स्टैम्प नहीं लगी हुई थी इस लिये कोई कार्यवाही नहीं की जा सकती थी। आगे कोई यह बात नहीं कहेगा। जैसे उन्हों ने शिकायत की है मैं समझता हूँ कि सारे सदन को ही लोगों की रक्षा करने का हक होगा, वे मेरी जवाब तलबी कर सकेंगे। जवाब तलबी तो आज भी कर सकते हैं लेकिन इस के बारे कोई कार्यवाही नहीं की जा सकती। ताकि यह काम जल्दी हो सके इसी लिये डिप्टी कुलैक्टर

[सिंचाई तथा बिजली मंत्री]

को वाराबन्दी का अख्तियार दिया है। उस में टैक्नीकल काम नहीं होता इन्जीनियर्ज़ अपना काम करते रहेंगे और काम भी जल्दी होगा। एक्स. ई. एन. की मंज़ूरी ले कर काम खत्म कर दिया जाया करेगा। कागज़ तो चलते रहते हैं लोग भागते रहते हैं। खालों की निशानदिही की जल्दी करने के लिये एस. डी. ओ. को अख्तियार दिया जा रहा है और एक्स. ई. एन. की मंज़ूरी से काम चल सकता है। अगर किसी को शिकायत रहती है तो सी ई. के पास गुंजायश रहेगी। जहां तक समय की अवधि का सम्बन्ध है अगर उस को एक महीने की जगह पर दो महीने करवाना चाहते हैं तो मुझे कोई खास आपत्ति नहीं है लेकिन एक बात ज़रूर है कि जो काम हम जल्दी करना चाहते हैं उस में देरी हो जाएगी। अगर एक अमेंडमैंट हम कबूल करते हैं तो इस का मतलब यह होगा कि यह दूसरे सदन में भी जाएगा और बिल को पास होने में देर होगी। जो बात वे चाहते हैं उस के लिए गुंजायश हम ने रख ली है। सूओ मोटो का जो अख्तियार एस. डी. ओ. को दिया गया है वह तो ग़रीब आदमी की मदद के लिये और हर किस्म की हेरा फेरी को रोकने के लिये दिया गया है। अगर इस के इलावा भी माननीय सदस्य किसी प्रकार की जानकारी ले कर सरकार के पास भेजेंगे तो मैं इस बात का यकीन दिलाता हूँ कि उन के गिले, तकलीफ को रफा करने की कोशिश की जाएगी। जो अख्तियार सूओ माटो का लिया है दर असल इस सारी तकलीफ को दूर करने की गर्ज़ से ही लिया है। इसलिये मैं आशा करता हूँ कि इन सारी बातों को जानते हुए, समझते हुए माननीय सदस्य या तो अपने अपने संशोधन, जब वक्त आएगा, वापिस ले लेंगे या मूव नहीं करेंगे और अगर मूव करेंगे तो बाद में उन्हें वापिस ले लेंगे। हां अगर मेरे से कोई आश्वासन चाहें तो इस सम्बन्ध में मैं वह आश्वासन देने को तैयार हूँ।

12.00 noon

**Deputy Speaker** : Question is—

That the Northern India Canal and Drainage (Punjab Amendment) Bill as passed by the Punjab Legislative Council be taken into consideration.

*The motion was carried.*

**Deputy Speaker** : The House will now take up the Bill clause by clause.

CLAUSE 2

**Deputy Speaker** : Question is—

That clause 2 stand part of the Bill.

*The motion was carried.*

CLAUSE 3

**Deputy Speaker** : Question is—

That clause 3 stand part of the Bill.

*The motion was carried.*

CLAUSE 4

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ) : ਡਿਪਟੀ ਸਪੀਕਰ ਸਾਹਿਬ ਕਲਾਜ਼ ਨੰ: 4 ਉਤੇ ਮੇਰੀਆਂ ਕੁਝ ਅਮੈਂਡਮੈਂਟਸ ਹਨ ਜਿਨ੍ਹਾਂ ਨੂੰ ਮੈਂ ਇਥੇ ਮੂਵ ਕਰਦਾ ਹਾਂ---

In sub-section (5) of the proposed section 68, line 2, *for* "thirty" *substitute* "sixty".

In sub-section (5) of the proposed section 68, line 3, *between* "the" and "date" *insert* "receipt".

In the proviso to sub-section(6) of the proposed section 68, line 2, *for* "thirty" *substitute* "sixty"

In the proviso to sub-section (6) of the proposed section 68, line2, *between* "the", and "date" *insert* "receipt".

*Delete* sub-section (7) of the proposed section 68.

ਸ਼੍ਰੀਮਤੀ ਜੀ, ਅਗੇ ਵੀ ਜਿਤਨੇ ਦੋਸਤ ਇਸ ਬਿਲ ਉਤੇ ਬੋਲੇ ਹਨ ਉਹ ਸਾਰੇ ਦੇ ਸਾਰੇ ਇਸ ਬਿਲ ਦੇ ਹਕ ਵਿਚ ਬੋਲੇ ਹਨ ਅਤੇ ਉਨ੍ਹਾਂ ਨੇ ਸਮੁੱਚੇ ਤੌਰ ਤੇ ਇਸ ਬਿਲ ਦਾ ਸੁਆਗਤ ਕੀਤਾ ਹੈ ਪਰ ਜਿਹੜਾ ਖਦਸ਼ਾ ਸਾਰਿਆਂ ਨੇ ਜ਼ਾਹਿਰ ਕੀਤਾ ਹੈ ਉਸ ਨੂੰ ਮੈਂ ਫੇਰ ਦੁਹਰਾਂਦਾ ਹਾਂ ਕਿ ਜਿਹੜੇ ਪਿੰਡਾਂ ਦੇ ਲੋਕ ਹਨ ਉਹ ਆਮ ਤੌਰ ਤੇ ਅਨਪੜ੍ਹ ਹਨ, ਉਨ੍ਹਾਂ ਵਾਸਤੇ ਇਹ ਜਿਹੜਾ 30 ਦਿਨਾਂ ਦਾ ਸਮਾਂ ਅਪੀਲ ਕਰਨ ਲਈ ਰਖਿਆ ਗਿਆ ਹੈ ਇਹ ਬਹੁਤ ਥੋੜਾ ਹੈ। ਜਿਥੇ ਅਸੂਲੀ ਤੌਰ ਤੇ ਮੈਂ ਇਸ ਬਿਲ ਦਾ ਸਵਾਗਤ ਕੀਤਾ ਹੈ ਅਤੇ ਹੁਣ ਵੀ ਕਰਦਾ ਹਾਂ ਉਥੇ ਮਨਿਸਟਰ ਸਾਹਿਬ ਨੂੰ ਇਹ ਗਲ ਬੜੇ ਜ਼ੋਰ ਨਾਲ ਕਹਾਂਗਾ ਕਿ ਜਿਥੇ ਤੁਹਾਡਾ ਇਸ ਬਿਲ ਨੂੰ ਲਿਆਉਣ ਦਾ ਮਨਸ਼ਾ ਇਹ ਹੈ ਕਿ ਜਿਹੜੀ ਕਿਸਾਨਾਂ ਨੂੰ ਮੌਜੂਦਾ ਹਾਲਾਤ ਵਿਚ ਤੰਗੀ ਅਤੇ ਦਿੱਕਤਾਂ ਹਨ ਉਹਨਾਂ ਨੂੰ ਦੂਰ ਕਰਨਾ ਹੈ; ਉਥੇ ਇਸ ਕਲਾਜ਼ ਵਿਚ ਜਿਹੜੀ 30 ਦਿਨਾਂ ਦੀ ਮਿਆਦ ਅਪੀਲ ਕਰਨ ਲਈ ਹੈ ਉਹ ਬਹੁਤ ਥੋੜੀ ਹੈ। ਜ਼ਰੂਰਤ ਇਸ ਗਲ ਦੀ ਹੈ ਕਿ ਪ੍ਰੋਵੀਜ਼ਨ ਐਸਾ ਕੀਤਾ ਜਾਵੇ ਜਿਸ ਦੇ ਨਾਲ ਕਿਸਾਨਾਂ ਨਾਲ ਧੱਕਾ ਨਾ ਹੋਵੇ। ਇਸੇ ਮਕਸਦ ਲਈ ਮੈਂ 30 ਦਿਨਾਂ ਦੀ ਥਾਂ ਤੇ 60 ਦਿਨਾਂ ਦੀ ਤਜ਼ਵੀਜ਼ ਅਪਣੀ ਤਰਮੀਮ ਵਿਚ ਰਖੀ ਹੈ। ਇਹ ਇਕ ਬੜੀ ਯੋਗ ਤਰਮੀਮ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇਕ ਪਾਸੇ ਜ਼ਬਾਨੀ ਤੌਰ ਤੇ ਮੰਤਰੀ ਜੀ ਇਹ ਗਲ ਮੰਨਦੇ ਵੀ ਹਨ ਕਿ ਇਹ ਸਮਾਂ ਵਾਕਈ ਥੋੜ੍ਹਾ ਹੈ ਪਰ ਦੂਜੇ ਪਾਸੇ ਇਹ ਕਹਿੰਦੇ ਹਨ ਕਿ ਇਸ ਤਰਮੀਮ ਨੂੰ ਮੰਨਣ ਨਾਲ ਦੇਰ ਹੋ ਜਾਵੇਗੀ ਕਿਉਂਕਿ ਇਸ ਨੂੰ ਉਸ ਹਾਲਤ ਵਿਚ ਅਪਰ ਹਾਊਸ ਦੀ ਮਨਜ਼ੂਰੀ ਲਈ ਭੇਜਣ ਪਵੇਗਾ। ਮੈਂ ਸਮਝਦਾ ਹਾਂ ਕਿ ਇਸ ਨਾਲ ਕੋਈ ਫਰਕ ਨਹੀਂ ਪੈ ਸਕਦਾ। ਕੌਂਸਲ ਅਜੇ ਸੈਸ਼ਨ ਵਿਚ ਹੀ ਹੈ ਅਤੇ ਜੇ ਇਸ ਤਰ੍ਹਾਂ ਕਰਨ ਨਾਲ ਇਕ ਦੋ ਦਿਨਾਂ ਦੀ ਦੇਰ ਹੋ ਵੀ ਗਈ ਤਾਂ ਕੋਈ ਫਰਕ ਨਹੀਂ ਪੈਣ ਲਗਾ।

ਇਸ ਤੋਂ ਇਲਾਵਾ ਜਿਹੜੀ ਮੈਂ ਤਰਮੀਮ ਰਖੀ ਹੈ ਉਹ ਇਹ ਹੈ ਕਿ ਨੋਟਿਸ ਤੋਂ ਬਾਅਦ ਅਪੀਲ ਵਾਸਤੇ ਪੀਰੀਅਡ ਨੋਟਿਸ ਮਿਲਣ ਦੀ ਤਰੀਕ ਤੋਂ ਗਿਣਿਆ ਜਾਣਾ ਚਾਹੀਦਾ ਹੈ। ਭਾਵ ਇਹ ਕਿ ਇਹ ਮਿਆਦ ਉਸ ਦਿਨ ਤੋਂ ਗਿਣਨੀ ਸ਼ੁਰੂ ਕਰਨੀ ਚਾਹੀਦੀ ਹੈ ਜਿਸ ਦਿਨ ਕਿਸਾਨ ਨੂੰ ਨੋਟਿਸ ਮਿਲੇ ਉਸ ਤੋਂ ਬਾਅਦ 60 ਦਿਨ (30 ਦਿਨਾਂ ਦੀ ਥਾਂ) ਗਿਣੇ ਜਾਣੇ ਚਾਹੀਦੇ ਹਨ ਤਾਕਿ ਉਹ ਉਸ ਪੀਰੀਅਡ ਵਿਚ ਅਪੀਲ ਕਰ ਸਕੇ। ਇਸੇ ਲਈ ਮੈਂ ਇਹ ਤਰਮੀਮ ਦਿੱਤੀ ਹੈ ਕਿ the ਅਤੇ date ਦੇ ਦਰਮਿਆਨ receipt ਦਾ ਲਫਜ਼ ਵਧਾ ਦਿੱਤਾ ਜਾਵੇ।

ਇਸ ਤੋਂ ਬਾਅਦ ਅਖੀਰ ਵਿਚ ਮੈਂ ਇਹ ਮੰਗ ਕੀਤੀ ਹੈ ਕਿ ਜਿਹੜੀ ਪਰੋਪੋਜ਼ਡ ਸਬ ਸੈਕਸ਼ਨ 7 ਹੈ ਉਸ ਨੂੰ ਡੀਲੀਟ ਕਰ ਦਿੱਤਾ ਜਾਵੇ। ਸ਼੍ਰੀਮਤੀ ਜੀ, ਇਹ ਮੈਂ ਇਸ ਕਰਕੇ ਕਿਹਾ ਹੈ ਕਿਉਂਕਿ ਕਈ ਵਾਰ ਐਪਰੋਚਿਜ਼ ਨਾਲ ਜਾਂ ਦਬਾਉ ਦੇ ਹੇਠ ਆਕੇ ਕਈ ਅਫਸਰ ਕਈਆਂ ਕਿਸਾਨਾਂ ਨਾਲ ਧੱਕਾ ਕਰ ਦਿੰਦੇ ਹਨ। ਇਸ ਧੱਕੇ ਦਾ ਇਲਾਜ ਹੁਣ ਤਾਂ ਇਹ ਹੈ ਕਿ ਉਹ ਆਪਣਾ ਰੋਣਾ ਲਈ ਸਿਵਲ ਕੋਰਟ ਦਾ ਦਰਵਾਜ਼ਾ ਖਟਖਟਾ ਸਕਦੇ ਹਨ ਪਰ ਇਹ ਜਿਹੜੀ ਹੁਣ ਪਰੋਪੋਜ਼ਡ ਸਬ ਕਲਾਜ਼ਾ ਐਂਡ ਕੀਤੀ ਗਈ ਹੈ ਇਸ ਦੇ ਨਾਲ ਤਾਂ ਕਾਨੂੰਨੀ ਤੌਰ ਤੇ ਕਿਸਾਨਾਂ ਨੂੰ ਮਹਿਕਮੇ ਦੇ ਰਹਿਮ ਤੇ ਹੀ ਛਡ ਦੇਣ ਵਾਲੀ ਗਲ ਹੋਵੇਗੀ। ਇਸ ਲਈ ਮੈਂ ਇਹ ਮੰਗ ਕੀਤੀ ਹੈ ਕਿ ਇਸ ਸਬ ਕਲਾਜ਼ ਨੂੰ ਡੀਲੀਟ ਕਰ ਦਿੱਤਾ ਜਾਵੇ ਤਾਂਕਿ ਕਿਸਾਨਾਂ ਨੂੰ ਇਹ ਹੱਕ ਹੋਵੇ ਕਿ ਉਹ ਆਪਣੀਆਂ ਸ਼ਿਕਾਇਤਾਂ ਸਿਵਲ ਕੋਰਟਸ ਵਿਚ ਲਿਆ ਸਕਣ। ਮੈਂ ਆਸ ਕਰਦਾ ਹਾਂ ਕਿ ਮੈਂ ਜਿਹੜੀਆਂ ਤਰਮੀਮਾਂ ਪੇਸ਼ ਕੀਤੀਆਂ ਹਨ ਮਨਿਸਟਰ ਸਾਹਿਬ ਇਨ੍ਹਾਂ ਨੂੰ ਮੰਨ ਲੈਣਗੇ।

